# ਵਰਿਆਮ



ਸਤੰਬਰ—ਅਕਤੂਬਰ, ੧੯੭੬

ਜੱਪ ਪ੍ਰਯੋਗ ਵਿਸ਼ੇਸ਼ ਅੰਕ

ਵਰਿਆਮ ਸਤੰਬਰ-ਅਕਤੂਬਰ ੧੯੮੬

ਜਿਲਦ ੧੧ ਅੰਕ : ੧੧—੧੨



## ਮੁਖ ਪੰਨੇ ਦਾ ਚਿੱਤਰ

ਸ੍ਰੀ ਭੈਣੀ ਸਾਹਿਬ ਦੇ ਖੰਡਰਾਂ ਘਲੇ ਵਾਰੇ (ਕੀਰਤਨ ਆਸਾ ਦੀ ਵਾਰ) ਦਾ ਇਕ ਚਿਤ੍ਰ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਾਜ ਨਾਲ (ਰੈਮਲੇ ਵਾਲਾ ਰਿੰਨ) ਬਿਰਾਜਮਾਨ ਹਨ ਅਤੇ ਆਲੇ ਦੁਆਲੇ ਮਹਾਨ ਕਲਾਕਾਰਾਂ ਦਾ ਝੁੰਡ ਹੈ। ਤਸਵੀਰ ਵਿਚ ਸੰਤ ਪ੍ਰੀਤਮ ਸਿੰਘ (ਵੱਡੇ) ਸੰਤ ਦਿਆਲ ਸਿੰਘ ਹਾਰਮੋਨੀਅਮ ਤੇ ਸੰਤ ਬਲਵਾਨ ਸਿੰਘ ਅਤੇ ਗੁਰਮੁਖ ਸਿੰਘ ਢੋਲਕਾਂ ਵਾਲੇ, ਸੰਤ ਗਿਆਨ ਸਿੰਘ ਚੌਰੰਕੇ ਅਤੇ ਹੋਰ ਸੰਗਤ ਮਿਲਵੇਂ ਕੀਰਤਨ ਦੇ ਅਨੰਦਮਈ ਛਿਨਾਂ ਵਿਚ।

## ਸੰਤ ਪ੍ਰੀਤਮ ਸਿੰਘ

ਸੰਤ ਪ੍ਰੀਤਮ ਸਿੰਘ ਜੀ ਵਾਰੇ ਵਾਲੇ ਜਿਨ੍ਹਾਂ ਨੇ ਕਈ ਸਾਲ ਨਾਮਧਾਰੀ ਪੰਥ ਵਿਚ ਖਤੰਤਰ ਕੀਰਤਨਕਾਰ ਦੇ ਸੇਵਾ ਕੀਤੀ ੬ ਸਤੰਬਰ ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ ਹਨ। ਆਪ ਆਸਾ ਜੀ ਵਾਰ ਦੇ ਕੀਰਤਨ ਵਿਚ ਵਿਸ਼ੇਸ਼ ਥਾਂ ਰਖਦੇ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ੨੬ ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਇਕ ਮਹਾਨ ਸਮਾਗਮ ਹੋਇਆ। ਅਸੀਂ ਸੰਤ ਜੀ ਦੀ ਯਾਦ ਵਿਚ ਸਿਰ ਝੁਕਾਉਂਦੇ ਹਾਂ। ਇਸ ਅੰਕ ਵਿਚ ਉਹਨਾਂ ਦੀਆਂ ਤਸਵੀਰਾਂ ਅਤੇ ਲੇਖ ਸ਼ਰਧਾਂਜਲੀ ਵਜੋਂ ਪ੍ਰਕਾਸ਼ਤ ਕਰ ਰਹੇ ਹਾਂ। ਉਹਨਾਂ ਦਾ ਮਹਾਨ ਜੀਵਨ ਪ੍ਰੇਰਨਾ ਦਾਇਕ ਹੈ। ਅਦਾਰਾ ਵਰਿਆਮ ਦੀ ਸੰਤਾਂ ਦੇ ਪਰਿਵਾਰ ਨਾਲ ਡੂੰਘੀ ਹਮਦਰਦੀ ਹੈ।

—ਜਗਦੀਸ਼ ਸਿੰਘ

## ਧਨਵਾਦ

ਇਸ ਅੰਕ ਦੀਆਂ ਤਸਵੀਰਾਂ ਵਾਸਤੇ ਅਸੀਂ ਠਾਕਰ ਦਲੀਪ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੇ ਧਨਵਾਦੀ ਹਾਂ। ਸੰਤ ਸੁਖਵਰਸਨ ਸਿੰਘ ਬੀਬੀ ਸੁਰਜੀਤ ਕੌਰ ਢਿੱਲੀ ਅਤੇ ਸੰਤ ਦਿਆਲ ਸਿੰਘ ਫਗਵਾੜਾ ਜੀ ਦਾ ਵੀ ਧਨਵਾਦ ਹੈ ਜਿਨ੍ਹਾਂ ਆਪਣੀ ਐਲਬਮ ਵਿਚੋਂ ਕੁਝ ਤਸਵੀਰਾਂ ਸਾਨੂੰ ਦਿਤੀਆਂ।

ਇਸ ਅੰਕ ਦਾ ਦਰ ਪੰਜ ਰੁਪਏ

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |

**ਵਿਦੇਸ਼ ਸਾਲਾਨਾ**

| | | |
|---|---|---|
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

ਸੰਪਾਦਕ ਦੀ ਕਲਮ ਤੋਂ

# ਜੱਪ ਪ੍ਰਯੋਗ ਅੰਕ

ਜਦੋਂ ਮੈਨੂੰ ਸ: ਸੁਖਦੇਵ ਸਿੰਘ ਖਾਲੀ ਨਗਰ ਦਿੱਲੀ ਨੇ ਇਹ ਸੁਝਾਅ ਦਿਤਾ ਕਿ ਵਰਿਆਮ ਦਾ ਇਕ ਵਿਸ਼ੇਸ਼ ਅੰਕ ਸ੍ਰੀ ਭੈਣੀ ਸਾਹਿਬ ਦੇ ਜਪ ਪ੍ਰਯੋਗ ਮੇਲੇ ਤੇ ਕਢਾਂ ਤਾਂ ਮੈਂ ਸੋਚੀਂ ਪੈ ਗਿਆ। ਗੱਲ ਤਾਂ ਸੁਖਦੇਵ ਸਿੰਘ ਨੇ ਮੇਰੇ ਮਨ ਦੀ ਕੀਤੀ ਹੈ ਪਰ ਕਿਹੜੇ ਵੇਲੇ ਕੀਤੀ ਹੈ ? ਜਦੋਂ ਮਸਾਂ ਮਸਾਂ ਅਸੀਂ ਪਰਚਾ ਹੀ ਕੱਢ ਨਹੀਂ ਸਕਦੇ ਤਾਂ ਵਿਸ਼ੇਸ਼ ਅੰਕ ਦੀ ਗੱਲ ਕਿਵੇਂ ਬਣੇ। ਮੈਂ ਆਪਣੀ ਅਸਮਰਥਾ ਦੱਸੀ ਤਾਂ ਕਹਿਣ ਲਗੇ ਦਿਲ ਨਹੀਂ ਢਾਹੀਦਾ ਸਤਿਗੁਰੂ ਕ੍ਰਿਪਾ ਕਰਨਗੇ। ਵਿਸ਼ੇਸ਼ ਅੰਕ ਵਾਸਤੇ ਤਿਆਰੀ ਦੀ ਬਹੁਤ ਲੋੜ ਹੁੰਦੀ ਹੈ। ਸਾਡੇ ਵਾਸਤੇ ਇਸ ਦੀ ਤਿਆਰੀ ਤਾਂ ਮਹੀਨਿਆਂ ਬੱਧੀ ਹੁੰਦੀ ਹੈ। ਬਹੁਤ ਪ੍ਰਕਾਰ ਦੇ ਸਾਧਨਾਂ ਦੀ ਲੋੜ ਹੁੰਦੀ ਹੈ— ਪਰ ਮੈਂ ਸੁਖਦੇਵ ਸਿੰਘ ਜੀ ਦੀ ਗੱਲ ਮੋੜ ਵੀ ਨਹੀਂ ਸੀ ਸਕਦਾ ਕਿਉਂਕਿ ਉਹ ਉਹਨਾਂ ਕੁਝ ਕੁ ਸੱਜਣਾਂ ਚੋਂ ਹਨ ਜੋ ਵਰਿਆਮ ਦੇ ਮਾੜੇ ਦਿਨਾਂ ਵਿਚ ਵੀ ਨਾਲ ਖਲੋਤੇ ਹਨ। ਦੂਸਰਾ ਇਸ ਮੇਲੇ ਦੀ ਸੇਵਾ ਸ: ਹਰਭਜਨ ਸਿੰਘ ਜੀ ਔਰੰਗਾਬਾਦ ਵਾਲੇ ਕਰ ਰਹੇ ਹਨ। ਉਹਨਾਂ ਦੇ ਕਿਸੇ ਕਾਰਜ ਵਿਚ ਮੈਂ ਥੋੜੀ ਯੋਗਦਾਨ ਪਾ ਸਕਾਂ, ਇਹ ਵੀ ਮੇਰੇ ਵਾਸਤੇ ਮਾਣ ਦੀ ਗੱਲ ਹੈ।

ਮੈਂ ਮਨ ਬਣਾਇਆ ਕਿ ਜਿਵੇਂ ਕਿਵੇਂ ਇਹ ਕਾਰਜ ਕਰਨਾ ਹੈ। ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਆਸ਼ੀਰਵਾਦ ਦੇਣ ਤਾਂ ਜੋ ਇਹ ਕਾਰਜ ਹੋ ਸਕੇ।

ਜੇ ਅੰਕ ਵਾਸਤੇ ਵਿਸ਼ੇ ਦੀ ਚੋਣ ਪਹਿਲਾਂ ਕੀਤੀ ਹੁੰਦੀ ਤਾਂ ਮਜ਼ਮੂਨ ਵੀ ਇਕੱਠੇ ਕੀਤੇ ਜਾ ਸਕਦੇ ਸਨ ਪਰ ਉਸ ਵਾਸਤੇ ਤਾਂ ਵਕਤ ਹੀ ਨਹੀਂ ਸੀ। ਅੰਕ ਵੀ ਮੈਂ ਇਕ ਮਹੀਨਾ ਪਹਿਲਾਂ ਹੀ ਪਾਠਕਾਂ ਨੂੰ ਭੇਜ ਦੇਣਾ ਚਾਹੁੰਦਾ ਸਾਂ। ਪਰ ਵਰਿਆਮ ਦਾ ਅੰਕ ਹੋਵੇ ਅਤੇ ਤਿਆਰੀ ਵਿਚ ਵਿਘਨ ਨਾ ਪਵੇ ਤਾਂ ਪਰੰਪਰਾ ਕੀ ਹੋਈ। ਇਕ ਵਾਰ ਤਾਂ ਇੰਜ ਲਗਿਆ ਕਿ ਵਿਸ਼ੇਸ਼ ਅੰਕ ਤਾਂ ਕਿਤੇ ਰਿਹਾ ਸਾਧਾਰਨ ਅੰਕ ਵੀ ਨਹੀਂ ਨਿਕਲ ਸਕਣਾ। ਸਾਡੇ ਸਾਰੇ ਸਟਾਫ ਦੇ ਬੰਦੇ ਖੁਸ਼ੀ, ਗਮੀ ਜਾਂ ਬੀਮਾਰੀ ਕਾਰਨ ਲਗ ਭਗ ਪੰਦਰਾਂ ਪੰਦਰਾਂ ਦਿਨ ਛੁੱਟੀ ਤੇ ਰਹੇ। ਬਾਹਰੋਂ ਪਰਚਾ ਤਿਆਰ ਕਰਾਉਣ ਦੀ ਸਮਰਥਾ ਹੀ ਨਹੀਂ ਸੀ।

ਮੇਰੀ ਮਨਸ਼ਾ ਤਾਂ ਇਹ ਹੀ ਬਣੀ ਕਿ ਇਸ ਜੱਪ ਪ੍ਰਯੋਗ ਦੇ ਉਪਰ ਹੀ ਇਹ ਅੰਕ ਕਢਿਆ ਜਾਵੇ। ਇਸ ਦਾ ਇਤਿਹਾਸਕ ਪਿਛੋਕੜ ਤਾਂ ਹੋਵੇ ਹੀ ਪਰ ਇਸ ਦੇ ਅਧਿਆਤਮਕ, ਸਦਾਚਾਰਕ ਅਤੇ ਸਮਾਜੀ ਪਹਿਲੂ ਨੂੰ ਵੀ ਉਜਾਗਰ ਕੀਤਾ ਜਾਵੇ। ਇਹ ਆਪਣੇ ਆਪ ਵਿਚ ਬਹੁਤ ਵਿਸ਼ਾਲ ਕਾਰਜ ਹੈ ਪਰ ਹੈ ਇਹ ਬਹੁਤ ਜ਼ਰੂਰੀ।

ਅੱਜ ਦੇ ਯੁਗ ਵਿਚ ਮਨੁੱਖ ਭਟਕ ਰਿਹਾ ਹੈ ਅੰਦਰੋਂ ਖੋਖਲਾ ਹੋਇਆ ਪਿਆ ਅਤੇ ਸ਼ੋਸ਼ਣ ਦਾ ਸ਼ਿਕਾਰ ਹੋਇਆ ਪਿਆ ਹੈ। ਸਮਾਜ ਦਾ ਢਾਂਚਾ ਥਿੜਕਿਆ ਪਿਆ ਹੈ। ਸੱਚ ਦਾ, ਧਰਮ ਦਾ, ਆਦਰਸ਼ ਦਾ, ਸਦਾਚਾਰ ਦਾ ਰਾਹ ਕੰਡਿਆਲਾ ਹੋਇਆ ਪਿਆ ਹੈ। ਕੂੜ ਦੀ ਪਰਧਾਨਗੀ ਵਧੀ ਹੋਈ ਹੈ ਅਤੇ ਜੁੱਗ ਗਰਦੀ ਦੀ ਹਾਲਤ ਹੈ। ਕੂੜ ਅਮਾਵਸ ਵਿਚ ਸੱਚ ਚੰਦਰਮਾ ਕੁਝ ਸਮੇਂ ਲਈ ਅਲੋਪ ਜਾਪਦਾ ਹੈ। ਅਜਿਹੇ ਸਮੇਂ ਵਿਚ ਪੰਧ ਵਖਾਊ ਕਿਰਨ ਦੀ ਮਹਾਨਤਾ ਹੁੰਦੀ ਹੈ।

ਸ੍ਰੀ ਭੈਣੀ ਸਾਹਿਬ ਵਿਚ ਹੁੰਦਾ ਸਾਲਾਨਾ ਜੱਪ ਪ੍ਰਯੋਗ ਦਾ ਮੇਲਾ ਮੈਂ ਆਪਣੀ ਸੁਰਤ ਆਉਣ ਦੀ ਵਰੇਸ ਤੋਂ ਹੀ ਵੇਖ ਰਿਹਾ ਹਾਂ। ਇਸ ਦੀਆਂ ਯਾਦਾਂ ਦੀਆਂ ਅਨੇਕਾਂ ਝਾਕੀਆਂ ਮੇਰੇ ਜ਼ਿਹਨ ਵਿਚ ਹਨ। ਇਸ ਦਾ ਆਪਣਾ ਰੰਗ ਅਪਣਾ ਰਸ ਅਤੇ ਖਿੱਚ ਰਹੀ ਹੈ। ਪਤਾ ਨਹੀਂ ਕਿੰਨੇ ਇਥੋਂ ਦੀ ਝਲਕੀ ਦੀ ਖਿਚ ਨਾਲ ਆਏ ਤੇ ਏਥੋਂ ਦੀ ਹੋ ਗਏ, ਕਿੰਨੇ ਕੀਰਤਨ, ਪਰਵਚਨਾਂ, ਹੋਮ ਯੱਗਾਂ ਪਾਠਾਂ ਨਾਮ ਸਿਮਰਨ ਦੀਆਂ ਰੌਲਾਂ, ਚੰਡੀ ਪਾਠਾਂ ਭਰੀ ਦਰਬਾਰਾਂ ਜਾਂ ਲੰਗਰ ਦੇ ਖਿੱਚੇ ਆਏ। ਸ੍ਰੀ ਭੈਣੀ ਸਾਹਿਬ ਵਿਚ ਇਹਨਾਂ ਦਿਨਾਂ ਵਿਚ ਰਾਜਸੀ ਵਾਰ ਜਾਂ ਦੁਨਿਆਵੀ ਖਬਰਾਂ ਦੀ ਸੁੱਧ ਨਹੀਂ ਰਹਿੰਦੀ।

ਮੈਂ ਇਸ ਮੇਲੇ ਵਿਚ ਵੇਖਿਆ ਕਿ ਗਰਮੀ ਦੇ ਭਾਦਰੋਂ ਦੇ ਹੁਮਸੇ ਵਿਚ ਲੋਕ ਨੀਂਦਰ ਨੂੰ ਜਿਵੇਂ ਭੁਲ ਹੀ ਗਏ ਹੁੰਦੇ ਹਨ। ਕਿਸੇ ਤੰਬੂ ਵਿਚ ਆਪਣਾ ਕਛਹਿਰੇ-ਪਰਨੇ ਵਾਲਾ ਝੋਲਾ ਰਖਿਆ ਤੇ ਦਿਨ ਰਾਤ ਦੀਵਾਨ ਸੁਣਦੇ ਕਰਦੇ ਰਹਿਣਾ। ਸਾਰਾ ਸਾਰਾ ਦਿਨ ਹੱਥਾਂ ਵਿਚ ਮਾਲਾ ਚਲਦੀ ਰਹਿਣੀ—ਸੰਤ ਅਤਰ ਸਿੰਘ, ਸੰਤ ਤੇਜਾ ਸਿੰਘ ਜਿਹੇ ਜਥੇਦਾਰਾਂ ਦੇ ਸਾਰੀ ਸਾਰੀ ਰਾਤ ਦੀਵਾਨ ਲਗੇ ਰਹਿਣੇ। ਉਹਨਾਂ ਸਵੇਰੇ ਤਿੰਨ ਵਜੇ ਸਮਾਪਤੀ ਕਰਨੀ ਅਤੇ ਤਿੰਨ ਵਜੇ ਮਸਾਂ ਸਫਾਂ ਦੀ ਮੁੜ ਵਿਛਾਈ ਹੋਣੀ ਕਿ ਆਸਾ ਦੀ ਵਾਰ ਵਾਲੇ ਜੱਥਿਆਂ ਨੇ ਆ ਲਹਿਰਾ ਵਜਾ ਦੇਣਾ। ਸਾਧ ਸੰਗਤ ਨੇ ਮੁੜ ਇਸ਼ਨਾਨ ਕਰਕੇ ਆਸਾ ਦੀ ਵਾਰ ਦੇ ਕੀਰਤਨ ਵਿਚ ਹਾਜ਼ਰ ਹੋ ਜਾਣਾ। ਪੰਡਿਤ ਰੰਪਾਲ ਸਿੰਘ ਜੀ ਦੇ ਵਿਦਵਤਾ ਭਰਪੂਰ ਦੀਵਾਨ

ਭੀੜਾਂ ਨੂੰ ਆਪਣੇ ਵਲ ਖਿਚਦੇ ਰਹੇ ਹਨ। ਜਥੇਦਾਰ ਗਿਆਨ ਸਿੰਘ ਵੀਰੋਕੇ, ਸੰਤ ਕਰਮ ਸਿੰਘ ਬਾਲਮ, ਜਥੇਦਾਰ ਨਰੰਜਣ ਸਿੰਘ, ਜ: ਸੇਵਾ ਸਿੰਘ ਦਿੱਲੀ ਅਤੇ ਹੋਰ ਅਨੇਕ ਵਿਦਵਾਨ ਆਪਣੇ ਕਥਨ-ਕੀਰਤਨ ਨਾਲ ਸਮਾਂ ਖਲਾਰ ਦਿੰਦੇ ਰਹੇ ਹਨ।

ਨਾਮਧਾਰੀਆਂ ਦੇ ਹੋਲੇ ਦੇ ਦੀਵਾਨਾਂ ਦੀ ਜਿਥੇ ਆਪਣੀ ਵਿਲੱਖਣਤਾ ਰਹੀ ਹੈ ਉਥੇ ਆਸਾ ਜੀ ਵਾਰ ਦੇ ਕੀਰਤਨਾਂ ਦੀ ਵੀ ਇਕ ਵਿਸ਼ੇਸ਼ ਪਰੰਪਰਾ ਹੈ। ਇਕ ਤਾਂ ਰਾਗੀਆਂ ਸਿੰਘਾਂ ਦੁਆਰਾ ਉਹਨਾਂ ਰਾਗਾਂ ਰੀਤਾਂ, ਤਾਲਾਂ ਪੜਤਾਲਾਂ ਵਿਚ ਕੀਰਤਨ ਹੈ ਜੋ ਢੰਗ ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਸ੍ਰੀ ਅੰਮ੍ਰਿਤਸਰ ਸਥਾਪਤ ਕੀਤਾ ਗਿਆ ਹੈ ਇਹ ਵੀ ਹੁਣ ਹੋਰ ਕਿਤੇ ਨਹੀਂ ਮਿਲਦਾ ਅਤੇ ਇਸ 'ਚ ਹੁਣ ਤਾ ਬਹੁਤ ਵਿਕਾਸ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ ਹੈ। ਦੂਸਰਾ 'ਵਾਰ' ਦਾ ਕੀਰਤਨ ਹੈ ਜਿਸ ਦਾ ਹੁਣ ਪੁਲਿੰਗ ਨਾਮ 'ਵਾਰਾ' ਪ੍ਰਸਿਧ ਹੋ ਚੁੱਕਾ ਹੈ। ਇਸ ਕੀਰਤਨ ਦੇ ਉਹ ਨਜ਼ਾਰੇ ਮੈਂ ਮਾਣੇ ਹਨ ਕਿ ਸਭ ਸਮਾਂ ਸੁਆਦ ਨੂੰ ਪਿਛੇ ਛੱਡ ਜਾਂਦੇ ਸਨ। ਇਕ ਵਿਸਮਾਦੀ ਹਾਲਤ ਤਾਰੀ ਕਰਦੇ ਹਨ। ਵਾਰੇ ਵਿਚ ਢੋਲਕੀਆਂ ਦੇ ਨਾਲ ਛੈਣੇ ਹੁੰਦੇ ਹਨ ਅਤੇ ਗਾਉਣ ਵਾਲਿਆਂ ਦੀਆਂ ਸੁਰਾਂ ਉਪਰ ਤੋਂ ਉਪਰ ਜਾਂਦੀਆਂ ਹਨ। ਸੰਤ ਪ੍ਰੀਤਮ ਸਿੰਘ ਪਣੀ ਵਾਰਿਆਂ ਦਾ ਇਸ ਸੈਲੀ ਵਿਚ ਵਿਸ਼ੇਸ਼ ਨਾਮ ਗਿਆ ਹੈ। ਕਾਰਨ ਇਹ ਸੀ ਕਿ ਉਹਨਾਂ ਨੇ ਜੱਥਾ ਸੰਯੋਜਿਤ ਕੀਤਾ ਹੁੰਦਾ ਸੀ ਅਤੇ ਬਹੁਤ ਮਿਹਨਤ ਨਾਲ ਤਿਆਰੀ ਕੀਤੀ ਹੁੰਦੀ। ਉਹਨਾਂ ਦੇ ਜੱਥੇ ਵਿਚ ਗਿਆਨੀ ਗਿਆਨ ਸਿੰਘ ਦੀ ਢੋਲਕ ਸੰਤ ਦਿਆਲ ਸਿੰਘ ਦਾ ਹਰਮੋਨੀਅਮ ਅਤੇ ਛੈਣੇ ਇਵੇਂ ਸੁਰਤ ਬਧ ਹੋਏ ਹੁੰਦੇ ਜਿਵੇਂ ਪਰਬੀਨ ਕਲਾਕਾਰਾਂ ਦਾ ਆਰਕੈਸਟਰਾ ਹੁੰਦਾ ਹੈ। ਛੈਣੇ ਵੀ ਸੁਰ ਵਿਚ ਹੁੰਦੇ ਤੇ ਗਾਇਣ ਵੀ। ਸੰਤ ਪ੍ਰੀਤਮ ਸਿੰਘ ਜੀ ਦੀ ਆਵਾਜ਼ ਪਤਲੀ ਪਰ ਸੋਜ਼ ਭਰਪੂਰ ਹੁੰਦੀ ਅਤੇ ਉਪਰਲੀਆਂ ਟੀਪ ਦੀਆਂ ਸੁਰਾਂ ਨੂੰ ਛੋਹੰਦੀ। ਉਹ ਬਲੇ ਗਾ ਹੀ ਨਹੀਂ ਸਨ ਸਕਦੇ ਜੱਥੇ ਵਾਲੇ ਵੀ ਉਹਨਾਂ ਤਿਆਰ ਕੀਤੇ ਹੋਏ ਸਨ।

ਸੰਤ ਗਿਆਨਾ ਸਿੰਘ ਜੀ ਦਾ ਗਲਾ ਗੜਵਾਂ ਅਤੇ ਆਵਾਜ਼ ਗੋਲ ਮਿੱਠਾ ਸੀ ਜਿਸਨੂੰ ਸੁਨਿਹਰੀ ਆਵਾਜ਼ ਕਹਿੰਦੇ ਹਨ। ਗਿਣਿਆਂ ਵਿਅਕਤੀਆਂ ਜਿੰਨੀ ਇਕਲਿਆਂ ਦੀ ਆਵਾਜ਼ ਹੁੰਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ 'ਚ ਸਾਰਿਆਂ ਜਥਿਆਂ ਦਾ ਸਾਂਝਾ ਵਾਜਾ ਵੀ ਕਦੇ ਕਦੇ ਵਜਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਪਣੀ ਆਵਾਜ਼ ਦਾ ਜਾਦੂ, ਗਿਆਨੀ ਗਿਆਨ ਚਾਨਣ, ਸੰਤ ਗਿਆਨਾ ਸਿੰਘ, ਸੰਤ ਗਿਆਨ ਸਿੰਘ ਵੀਰੋਕੇ, ਸੰਤ ਪ੍ਰੀਤਮ ਸਿੰਘ, ਸੰਤ ਦਲੀਪ ਸਿੰਘ ਸੰਤ ਨਗਰ, ਦਿਲੀ ਅਤੇ ਮੰਡੀ ਦੇ ਕੀਰਤਨਕਾਰ ਸਤਿਗੁਰੂ ਜੀ ਦੁਆਲੇ ਇਵੇਂ ਸ਼ੁਸ਼ੋਭਿਤ ਹੁੰਦੇ ਸਨ ਜਿਵੇਂ ਚੰਦਰਮਾ ਦੁਆਲੇ ਸਿਤਾਰੇ। ਸਤਿਗੁਰਾਂ ਦੀ ਆਵਾਜ਼ 'ਚ ਇਕ ਦਰਦ ਸੀ ਇਕ ਤਰਲਾ ਸੀ। ਇਕ ਵਾਰ ਉਨ੍ਹਾਂ ਸ਼ਬਦ ਸ਼ੁਰੂ ਕੀਤਾ "ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨਤੀਆਂ" ਤਿਸ ਮੋਹਨ ਲਾਲ ਪਿਆਰੇ, ਹਉ ਫਿਰਉ ਖੋਜੰਤੀਆਂ। ਸੈਂਕੜੇ ਆਵਾਜ਼ਾਂ ਇਕਸਾਰ, ਧੀਰਜ ਵਾਲੀ ਲੈਅ ਨਾਲ ਹੂਕ ਉਠੀਆਂ ਸੁਣਿ ਯਾਰ ਹਮਾਰੇ ਸਜਣ" ਢੋਲਕਾਂ ਦੇ ਧਾਮੇ, ਛੈਣਿਆਂ ਦੀ ਘਸਰ ਹਾਰਮੋਨੀਅਮ ਦੀਆਂ ਲਹਿਰਾਂ ਤਾਊਸ ਦੀਆਂ ਤਰਬਾਂ ਵਿਚੋਂ ਬਸ ਇਹ ਹੀ ਆਵਾਜ਼ ਆ ਰਹੀ ਸੀ ਸੁਣਿ ਯਾਰ...ਸੁਣਿ ਯਾਰ; ਸੁਣਿ ਯਾਰ। ਅਜਿਹੇ ਕੀਰਤਨ ਵਾਸਤੇ ਲੋਕ ਘਰਾਂ ਨੂੰ ਤਿਆਗ ਦੇਂਦੇ ਹਨ, ਕਰ ਸੰਪਰਕ ਵੈਰਾਗੀ ਤਿਆਗ ਦੇਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ 'ਵਿਚ ਤਾਂ ਕੀਰਤਨ ਕਲਾ ਵਿਚ ਹੋਰ ਵੀ ਪਰਪੱਕਤਾ ਆਈ। ਵਾਜਾ ਕੀਰਤਨ ਵਿਚ ਆਪ ਦੀ ਆਪਣੀ ਅਗਵਾਈ ਹੁੰਦੀ ਹੈ। ਇਹਨਾਂ ਦੇ ਸਮੇਂ ਵਿਚ ਕੀਰਤਨ ਵਿਚ ਟਿਕਾਉ ਜ਼ਿਆਦਾ ਆਇਆ ਗੰਭੀਰਤਾ ਵੀ ਹੋਰ ਆਈ ਅਤੇ ਸ਼ਬਦ ਪ੍ਰਮਾਣਾਂ ਦੀ ਮਾਤਰਾ ਜ਼ਿਆਦਾ ਹਈ ਹੈ। ਇਸ ਕੀਰਤਨ ਨੂੰ ਕਰਨਾ ਜ਼ਿਆਦਾ ਔਖਾ ਹੁੰਦਾ ਹੈ। ਇਹਨਾਂ ਦੇ ਨਾਲ ਸੰਤ ਗਿਆਨ ਸਿੰਘ ਵੀਰੋਕੇ ਵਾਲੇ ਸੰਤ ਦਾਨ ਸਿੰਘ ਸੰਤ ਬਲਕਾਰ ਸਿੰਘ ਹੋਰਾਂ ਵਾਰੇ ਦੇ ਕੀਰਤਨ ਨੂੰ ਨਵੀਂ ਜ਼ਿੰਦਗੀ ਬਖਸ਼ੀ। ਸੰਤ ਗਿਆਨ ਸਿੰਘ ਚੰਗੇ ਗਾਇਕ ਹੋਣ ਨਾਲ ਗੁਰਬਾਣੀ ਪ੍ਰਮਾਣਾਂ ਦੇ ਮਾਹਰ ਅਤੇ ਮਜ਼ਮੂਨ ਦੀ ਬਾਰੀਕੀ ਦੇ ਵਿਸ਼ੇਸ਼ਗ ਵੀ ਹਨ। ਸੰਤ ਬਲਕਾਰ ਸਿੰਘ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਦੀ ਆਵਾਜ਼ ਉਚੀਆਂ ਤੋਂ ਉਚੀਆਂ ਸੁਰਾਂ ਵਿਚ ਨਾ ਟੁਟਦੀ ਲਗਦੀ ਹੈ ਨਾ ਬੇਸੁਰੀ ਹੁੰਦੀ ਹੈ।

ਸ੍ਰੀ ਸਤਿਗੁਰੂ ਜੀ ਤਾਂ ਸੁਰਾਂ ਤਾਲਾਂ ਨਾਲ ਬਹੁਤ ਆਰਾਮ ਨਾਲ ਖੇਲਦੇ ਹਨ ਉਹਨਾਂ ਦੇ ਹੁੰਦਿਆਂ ਮਜਾਲ ਹੈ ਕੋਈ ਗਲ ਏਧਰ ਦੀ ਓਧਰ ਹੋ ਜਾਵੇ ਕੋਈ ਗੀਤ ਜਾਂ ਕੋਈ ਅੰਤਰਾ ਆਪਣੇ ਮੂਲ ਸਥਾਨ ਤੋਂ ਅਦਲ ਬਦਲ ਹੋ ਕੇ ਵੀ ਵਾਪਸ ਟਿਕਾਣੇ ਤੇ ਆਉਣੋਂ ਰਹਿ ਜਾਵੇ। ਸ਼ਾਸਤਰੀ ਸੰਗੀਤ ਵਿਚ ਕੀਤੇ ਆਪ ਦੇ ਨਵੇਂ ਤਜਰਬੇ ਤਾਂ ਵਡੇ ਵਡੇ ਨਾਮੀ ਕਲਾਕਾਰ ਵੀ ਅਚੰਭੇ ਨਾਲ ਵੇਖਦੇ ਅਤੇ ਗ੍ਰਹਿਣ ਕਰਦੇ ਹਨ। ਪਰ ਸਤਿਗੁਰੂ ਜੀ ਦੇ ਨਾਲ ਹੀ ਇਹਨਾਂ ਦੇ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਸੰਗੀਤ ਕਲਾ ਦੇ ਨਿਪੁੰਨ ਹਨ

ਵਰਿਆਮ



ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਛਤਰ ਛਾਇਆ ਹੇਠ ਪਹਿਲਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਸਤੰਬਰ ੧੯੫੯ ਵਿਚ ਹੋਇਆ। ੯-੮-੫੯ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸ਼ਰਧਾਂਜਲੀ ਸਮਾਗਮ ਸੀ। ਤਸਵੀਰ ਵਿਚ ਗਿਆਨੀ ਕਰਤਾਰ ਸਿੰਘ ਸੰਗਤਾਂ ਨੂੰ ਸੰਬੋਧਨ ਕਰ ਰਹੇ ਹਨ। ਸਭ ਪਾਰਟੀਆਂ ਅਤੇ ਸੰਪਰਦਾਵਾਂ ਦੇ ਮੁਖੀ ਇਸ ਸਮਾਗਮ ਵਿਚ ਹੁਮ-ਹੁਮਾ ਕੇ ਸ਼ਾਮਲ ਹੋਏ।

ਸ਼ਾਸਤਰੀ ਕੀਰਤਨ ਜਾਂ ਵਾਰ ਵਿਚ ਆਪਣੇ ਨਿਵੇਕਲੀ ਸੁਰੀਲੀ ਆਵਾਜ਼ ਵਿਚ ਆਪ ਕੀਰਤਨ ਦੀ ਅਗਵਾਈ ਕਰਦੇ ਹਨ। ਗੁਰਬਾਣੀ ਦੇ ਪਰਮਾਣਾਂ ਨਾਲ ਮਜ਼ਮੂਨ ਨੂੰ ਸੰਵਾਰਦੇ ਹਨ। ਉਹਨਾਂ ਦਾ ਅਹਿਲ ਅਡੋਲ ਸਾਤਵਿਕ ਅਤੇ ਗੰਭੀਰ ਵਿਅਕਤੀਤਵ ਬਦੋਬਦੀ ਸਤਿਕਾਰ ਲੈ ਜਾਂਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਕੀਰਤਨ ਦੀ ਹੋਰ ਵੀ ਮਿਸ਼ਰਤ ਰੂਪ ਵਿਚ ਇਕ ਪ੍ਰਪਾਟੀ ਚਲੀ ਹੈ। ਇਕੋ ਸਮੇਂ ਢੋਲਕ, ਛੈਣੇ, ਕਈ ਕਈ ਜੋੜੀਆਂ ਤਬਲਿਆਂ ਦੀਆਂ, ਕਈ ਕਈ ਸਾਜ਼ ਤਾਰ ਵਾਲੇ ਦਿਲਰੁਬਾ, ਸਾਰੰਗੀ, ਤਾਊਸ, ਬੰਸਰੀ, ਸਿਤਾਰ, ਤਾਰ, ਸ਼ਹਿਨਾਈ ਸਰੋਦ ਅਤੇ ਸੰਤੂਰ ਆਪਣੇ ਆਪਣੇ ਸਮੇਂ ਵਿਚ ਵਜਦੇ ਹਨ। ਨਰੋਲ ਕਲਾਸਕੀ ਕੀਰਤਨ ਵਿਚ ਸੰਤ ਦਰਸ਼ਨ ਸਿੰਘ ਪਰਤਾਪ ਸਿੰਘ ਜੀ ਦਾ ਜਥਾ ਬਹੁਤ ਰਸ ਬੰਨਦਾ ਰਿਹਾ ਹੈ। ਜਦੋਂ ਪਹਾੜੀ ਵਿਚ ਉਹ ਗਾਉਂਦਾ ਪਿਰ ਦੇਖਣ ਕੀ ਆਸ ਤਾਂ ਮਸਤਾਨੇ ਘੁਮਰ ਪਾਉਣ ਲਗ ਪੈਂਦੇ ਇਹਨਾਂ ਦਾ ਕੀਰਤਨ 'ਚ ਉਡਦੇ ਪੰਛੀਆਂ ਨੂੰ ਵੀ ਮੋੜ ਲਿਆਉਂਦਾ।...ਸੰਤ ਦਰਸ਼ਨ ਸਿੰਘ ਜੀ ਬਾਅਦ ਉਹਨਾਂ ਦੇ ਸਪੁਤਰ ਸੰਤ ਹਰਬੰਸ ਸਿੰਘ ਆਪਣੇ ਬਾਪ ਦੀ ਵਿਰਾਸਤ ਹੋਰ ਵੀ ਅਗੇ ਵਧਾ ਰਹੇ ਹਨ। ਰਾਗੀਆਂ ਸੰਗੀਤਕਾਰਾਂ ਦੀ ਇਸ ਸਭਾ ਵਿਚ ਇਕ ਹੋਰ ਨਗੀਨਾ ਹੈ ਸੰਤ ਹਰਭਜਨ ਸਿੰਘ ਜੀ ਉਸਤਾਦ ਦਾ ਦਰਜਾ ਰਖਦੇ ਹਨ। ਹੇਠਲੀਆਂ ਸੁਰਾਂ ਦੇ ਗੰਭੀਰ ਗਾਇਨ ਵਿਚ ਇਹਨਾਂ ਦਾ ਜਵਾਬ ਨਹੀਂ ਅਤੇ ਉਤਲੀਆਂ ਸੁਰਾਂ ਤੇ ਇਹ ਆਪ ਜਵਾਬ ਦੇ ਜਾਂਦੇ ਹਨ। ਸਿਤਾਰ ਦੇ ਪਰਬੀਨ ਕਲਾਕਾਰ ਹਨ। ਸੈਂਕੜੇ ਸਰੂਪਦ ਧਮਾਰ ਸਤਿਗੁਰਾਂ ਇਹਨਾਂ ਨੂੰ ਬਖਸ਼ਿਸ਼ ਕੀਤੇ ਹਨ। ਸਤਿਗੁਰੂ ਜੀ ਤੇ ਸੰਗਤਾਂ ਦੇ ਬਹੁਤ ਸਤਿਕਾਰ ਦੇ ਪਾਤਰ ਹਨ। ਇਹਨਾਂ ਦੇ ਨਾਲ ਹੀ ਅੱਜ ਕਲ ਗੁਰਦੇਵ ਸਿੰਘ, ਬਲਜੀਤ ਸਿੰਘ ਸੁਖਵਿੰਦਰ ਸਿੰਘ ਪਿੰਕੀ, ਮੋਹਨ ਸਿੰਘ, ਸੁਖਦੇਵ ਸਿੰਘ ਨੌਜਵਾਨ ਭਾਰਤ ਦੇ ਸੰਗੀਤ ਨਕਸ਼ੇ ਵਿਚ ਰੰਗ ਰਹੇ ਹਨ।

ਇਹਨਾਂ ਮੇਲਿਆਂ ਉਤੇ ਲਗਾਤਾਰ ਕਈ ਕਈ ਦਿਨ ਨਾਮ ਸਿਮਰਣ ਗੁਰਬਾਣੀ ਦੇ ਕਰਕੇ ਅਭਿਆਸ ਹੁੰਦੇ ਰਹੇ ਹਨ। ਉਥੇ ਉਥੇ ਵਿਵਤਾਨਾ ਦੇ ਦਰਸ਼ਨ ਹੁੰਦੇ ਰਹੇ ਹਨ। ਪਰਮ ਅਨੰਦ ਦੀਆਂ ਸਿਖਰਾਂ ਛੋਹੰਦੇ ਇਹ ਦੀਵਾਨ ਅਤੇ ਕੀਰਤਨ ਮਨ ਪਰਚਾਵੇ ਦਾ ਸਾਧਨ ਨਹੀਂ ਸਗੋਂ ਇਹ ਤਾਂ ਭਗਤ ਕਬੀਰ ਜੀ ਦੇ ਸ਼ਬਦਾਂ ਵਿਚ ਬ੍ਰਹਮ-ਬੀਚਾਰ ਹੈ:

ਲੋਗੁ ਜਾਣੈ ਇਹੁ ਗੀਤੁ ਹੈ
ਇਹੁ ਤਉ ਬ੍ਰਹਮ ਬੀਚਾਰ

ਅਤੇ ਇਹਨਾਂ ਨੂੰ ਗਾਉਣ ਅਤੇ ਸੁਨਣ ਦਾ ਮਹਾਤਮ ਵੀ ਕਬੀਰ ਜੀ ਹੀ ਦਸਦੇ ਹਨ:

ਜੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ
ਕਹੁ ਕਬੀਰ ਸੰਸਾ ਨਹੀਂ ਅੰਤਿ ਪਰਮ ਗਤਿ ਪਾਇ

ਇਹਨਾਂ ਮੇਲਿਆਂ ਤੇ ਥੋਕ ਰੂਪ ਵਿਚ ਅਨੰਦ-ਕਾਰਜ ਹੁੰਦੇ ਹਨ। ਪਤਾ ਨਹੀਂ ਨਾਮਧਾਰੀਆਂ ਵਿਚ ਕਿਤਨੀ ਵੱਡੀ ਗਿਣਤੀ ਵਿਚ ਜੁਆਨ ਇਸਤਰੀ ਪੁਰਸ਼ਾਂ ਨੇ ਗ੍ਰਹਿਸਤ ਮਾਰਗ ਵਿਚ ਇਹ ਮੇਲਿਆਂ ਤੇ ਹੀ ਪਰਵੇਸ਼ ਕੀਤਾ।

ਮੇਰੇ ਜੀਵਨ ਦੀਆਂ ਯਾਦਾਂ ਵਿਚ ਆਪਣਾ ਅਨੰਦ ਕਾਰਜ ਵੀ ਅਭੁਲ ਇਤਿਹਾਸ ਹੈ। ਏਸ ਕਰਕੇ ਨਹੀਂ ਕਿ ਆਪਣਾ ਅਨੰਦ ਕਾਰਜ ਹੋਣ ਕਰਕੇ ਮਹੱਤਵ ਪੂਰਨ ਹੈ ਸਗੋਂ ਇਸ ਕਾਰਨ ਕਿ ਇਹ ਇਤਿਹਾਸ ਦੇ ਇਕ ਅਹਿਮ ਮੋੜ ਤੇ ਹੋਇਆ ਸੀ ਇਸ ਤੋਂ ਜੀਵਨ ਭਰ ਦਾ ਇਕ ਸਬਕ ਵੀ ਗ੍ਰਹਿਣ ਕੀਤਾ।

ਜਦੋਂ ਮੇਰੇ ਅਨੰਦ ਕਾਰਜ ਦੀਆਂ ਤਿਆਰੀਆਂ ਹੋ ਰਹੀਆਂ ਸਨ ਅਤੇ ਖੁਸ਼ੀਆਂ ਦੀਆਂ ਗਲਾਂ ਵਿਚ ਸਭ ਰੁਚਿਤ ਸਨ ਤਾਂ ਅੰਤ ਉਤੇ ਵੇਲੇ ਅਸੀਂ ਸਾਰੇ ਇਕ ਐਸੀ ਖਬਰ ਸੁਣ ਕੇ ਸੁੰਨ ਹੋ ਗਏ ਜਿਸ ਨਾਲ ਗਮਾਂ ਦਾ ਪਹਾੜ ਟੁਟ ਪਿਆ ਸੀ। ਖਬਰ ਇਹ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਸੰਸਾਰ ਤੇ ਨਹੀਂ ਰਹੇ। ਇਕ ਯੁਗ ਸਮਾਪਤ ਹੋ ਗਿਆ ਸੀ। ਨਾਮਧਾਰੀ ਸੰਸਾਰ ਤਾਂ ਕਿਤੇ ਰਿਹਾ ਸਾਰੇ ਦੇਸ਼ ਵਿਚ ਸੋਗ ਛਾ ਗਿਆ ਸੀ। ਹੁਣ ਵਿਆਹ ਬਾਰੇ ਸੋਚਣਾ ਵੀ ਕੁਫਰ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਆਪ ਮਿਥੇ ਜੋੜ ਪਰਬਾਂ ਦੇ ਮੇਲੇ ਤੇ ਉਹਨਾਂ ਦਾ ਭੋਗ ਪਿਆ। ਇਤਿਹਾਸ ਦਾ ਲਾਸਾਨੀ ਮੇਲਾ ਹੋਇਆ। ਰਾਜੇ ਰੰਕ, ਮੋਮਨ-ਮੁਨਕਰ ਸਭ ਉਥੇ ਪਹੁੰਚੇ, ਵਡੇ ਵਡੇ ਧਾਰਮਕ ਪੰਥਾਂ ਤੇ ਸੰਪ੍ਰਦਾਵਾਂ ਦੇ ਗੁਰੂ ਮਹਾਰਾਜ, ਸੰਤ ਮਹੰਤ ਪਜੇ, ਰਾਜਸੀ ਪਾਰਟੀਆਂ ਦੇ ਪ੍ਰਧਾਨ ਸਕੱਤਰ, ਲੀਡਰ ਪੁਜੇ, ਸ਼ਰੋਮਣੀ ਕਮੇਟੀ ਵਲੋਂ ਜਨਰਲ ਸਕੱਤਰ ਪੁਜੇ। ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਸਹਿਤ ਅਕਾਲੀਆਂ ਦੇ ਦੋਵੇਂ ਗਰੁਪ ਵੀ ਹਾਜ਼ਰ ਹੋਏ, ਕਮਿਊਨਿਸਟ, ਸੋਸ਼ਲਿਸਟ, ਕਾਂਗਰਸੀ-ਜਨਸੰਘੀ, ਸਨਾਤਨ ਧਰਮ, ਆਰੀਆ ਸਮਾਜੀ ਸਭ ਆਏ ਸਨ।

ਉਸ ਮੇਲੇ ਵਿਚ ਮੈਂ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਇਕ ਨਵਾਂ ਸੂਰਜ ਉਦੈ ਹੁੰਦਾ ਵੇਖਿਆ। ਇਕ ਨਵਾਂ ਅਧਿਆਏ ਜ਼ਿੰਦਗੀ ਦਾ ਸ਼ੁਰੂ ਹੁੰਦਾ ਵੇਖਿਆ।

ਪਰ ਇਤਿਹਾਸ ਵਿਚ ਸ਼ਾਇਦ ਇਹ ਪਹਿਲੀ ਵਾਰ ਹੋਇਆ ਕਿ ਕਿਸੇ ਮਹਾਨ ਸ਼ੋਕ ਸਮਾਗਮ ਦੇ ਉਤੇ ਹੀ ਅਨੰਦ ਕਾਰਜ ਵੀ ਹੋਏ ਹੋਣ। ੯ ਸਤੰਬਰ ੧੯੫੯ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਪਾਠਾਂ ਦੇ ਭੋਗ ਪਏ ਅਤੇ ਸ਼ਰਧਾਂਜਲੀ ਸਮਾਗਮ ਹੋਇਆ ਅਤੇ ੧੦ ਸਤੰਬਰ ਨੂੰ ਸਵੇਰੇ ਅਸੀਂ ਅਨੰਦ-ਮੰਡਪ ਵਿਚ ਬੈਠੇ ਸਾਂ।

ਦੁਖ-ਸੁਖ, ਸੰਜੋਗ ਵਿਜੋਗ ਦੀ ਕਾਰ ਦਾ ਸੁੰਦਰ ਸਬੂਤ ਭਾਣਾ ਮੰਨਣ ਦੇ ਸਿਧਾਂਤ ਦੀ ਅਮਲੀ ਪਕਿਆਈ ਹੋਰ ਕਿਸੇ ਲਭਣੀ ਹੈ ?

ਇਹਨਾਂ ਮੇਲਿਆਂ ਵਿਚ ਬਹੁ ਪ੍ਰਕਾਰੀ ਗਤੀ ਵਿਧੀਆਂ ਚਲਦੀਆਂ ਹਨ ਕਿਤੇ ਸ਼ਬਦ ਵੀਚਾਰ ਕਿਤੇ ਕਥਾ, ਸ਼ੁਧ ਪਾਠ ਉਚਾਰਨ ਦੀਆਂ ਪ੍ਰਤੀਯੋਗਤਾਵਾਂ, ਕਾਰ ਸੇਵਾਵਾਂ, ਸੇਵਾ ਸਿਮਰਨ ਗਿਆਨ-ਚਰਚਾ, ਮਿਲਣ-ਗਿਲਣ ਅਤੇ ਸਾਧੂ ਦਰਸ਼ਨ।

ਇਹਨਾਂ ਸਾਰੀਆਂ ਗਤੀਵਿਧੀਆਂ ਅਤੇ ਹੋਰ ਪ੍ਰੋਗਰਾਮਾਂ ਜਿਵੇਂ ਜੁਆਨਾਂ ਨੂੰ ਖੇਡਾਂ ਵਿਚ ਉਤਾਰਨ ਦਾ ਇਕ ਹੀ ਮਤਲਬ ਹੈ ਕਿ ਲੋਕਾਂ ਨੂੰ ਚੰਗੇ ਪਾਸੇ ਵਲ ਪ੍ਰੇਰਨਾ, ਨੇਕ ਸੰਤੋਖ ਵੀਚਾਰ ਅਤੇ ਨਾਮ ਸਿਮਰਨ ਦੇ ਪਾਸੇ ਲਾਉਣਾ। ਲੋਕਾਂ ਦਾ ਜੀਵਨ ਪੱਧਰ ਸੱਚਾ ਸੁਚਾ ਬਣਾਉਣਾ। ਇਹ ਲੋਕ ਅਤੇ ਅਗਲਾ ਲੋਕ ਵੀ ਸੁਹੇਲਾ ਕਰਨਾ।

ਬੇਅੰਤ ਗਤੀਵਿਧੀਆਂ, ਬੇਅੰਤ ਸ਼ਖਸੀਅਤਾਂ ਦੇ ਨਾਮ ਅਤੇ ਬਹੁਤ ਸਾਰੀਆਂ ਮੇਲੇ ਨਾਲ ਸਬੰਧਤ ਗੱਲਾਂ ਦਾ ਜ਼ਿਕਰ ਇਸ ਛੋਟੇ ਜਿਹੇ ਅੰਕ ਵਿਚ ਨਹੀਂ ਹੋ ਸਕਿਆ। ਯਤਨ ਕੀਤਾ ਹੈ ਕਿ ਕੁਝ ਤਸਵੀਰਾਂ ਰਾਹੀਂ ਦਰਸ਼ਨ ਕਰਾਏ ਜਾਣ ਅਤੇ ਕੁਝ ਮਜ਼ਮੂਨ ਰਾਹੀਂ ਵੀਚਾਰ-ਭਾਵ ਪਾਠਕਾਂ ਸਾਹਮਣੇ ਰੱਖੇ ਜਾਣ। ਮੰਤਵ ਕੇਵਲ ਇਹ ਹੈ ਕਿ ਇਹਨਾਂ ਨੂੰ ਪੜ੍ਹਕੇ ਇਨਸਾਨ ਅਗੇ ਨਾਲੋਂ ਚੰਗਾ ਮਨੁੱਖ ਬਣੇ।

ਅੰਤ ਵਿਚ ਅਸੀਂ ਇਸ ਗੱਲ ਦੀ ਖਿਮਾਂ ਮੰਗਦੇ ਹਾਂ ਕਿ ਅਸੀਂ ਅਪਣੀ ਅਪਣੀ ਸੋਚੀ ਯੋਜਨਾ ਤੋਂ ਅੱਧ ਕੁ ਹੀ ਪੇਸ਼ ਕਰ ਸਕੇ ਹਾਂ। ਅਨੇਕਾਂ ਵਧੀਆ ਲਿਖਤਾਂ ਤੇ ਤਸਵੀਰਾਂ ਮਜਬੂਰੀ ਵਸ ਇਸ ਅੰਕ ਵਿਚ ਛਪਣੋਂ ਰਹਿ ਗਈਆਂ ਹਨ। ਅਗਲੇ ਅੰਕਾਂ ਵਿਚ ਅਸੀਂ ਪ੍ਰਕਾਸ਼ਤ ਕਰਾਂਗੇ।

—ਜਗਦੀਸ਼ ਸਿੰਘ

## ਗ਼ਜ਼ਲ

—ਉਲਫ਼ਤ ਬਾਜਵਾ

ਬਣ ਜਾਣ ਜੇ ਇਹ ਬੰਦੇ, ਬੰਦੇ ਕਹਾਉਣ ਵਾਲੇ।
ਮੁਕ ਜਾਣ ਸਾਰੇ ਝਗੜੇ, ਦੁੱਖਾਂ 'ਚ ਪਾਉਣ ਵਾਲੇ।
ਤੇਰਾ ਵੀ ਆਲ੍ਹਣਾ ਹੈ, ਏਸੇ ਹੀ ਬਾਗ ਅੰਦਰ।
ਕੁਝ ਸੋਚ, ਆਲ੍ਹਣਾਂ ਦੇ, ਝੱਖੜ ਝੁਲਾਉਣ ਵਾਲੇ।
ਮੰਦਰ ਜਾਂ ਗੁਰਦੁਆਰੇ ਲਭਦਾ ਏਂ ਨੂਰ ਕਿਸ ਦਾ।
ਵਸਦੇ ਘਰਾਂ 'ਚ ਜਗਦੇ ਦੀਵੇ ਬੁਝਾਉਣ ਵਾਲੇ।
ਲੋਕਾਂ ਨੂੰ ਕੌਣ ਦਸੇ ਮੰਜ਼ਲ ਦਾ ਠੀਕ ਰਸਤਾ।
ਗੁਮਰਾਹ ਹੋ ਗਏ ਨੇ ਰਸਤਾ ਵਿਖਾਉਣ ਵਾਲੇ।
ਲੜ ਲੜ ਕੇ ਮਰ ਰਹੇ ਨੇ ਮਜ਼ਹਬ ਦੇ ਨਾਂ ਤੇ ਲੋਕੀਂ।
ਤਕਦੇ ਨੇ ਖ਼ੁਦ ਤਮਾਸ਼ਾ ਕੁੱਕੜ ਲੜਾਉਣ ਵਾਲੇ।
ਤੂੰ ਮਾਰ ਜਾਲ ਬਾਜ਼ਾ ਬਾਜ਼ਾਂ ਤੇ ਸ਼ਿਕਰਿਆਂ ਨੂੰ।
ਕਿਉਂ ਮਾਰਦਾ ਏਂ ਚਿੜੀਆਂ, ਚਿੜੀਆਂ ਬਚਾਉਣ ਵਾਲੇ।
ਸਭ ਦਾ ਭਲਾ ਕਰੀਂ, ਤੂੰ ਸਭਨਾਂ ਦੀ ਖੈਰ ਮੰਗੀਂ।
ਅਰਦਾਸ ਕਰਨ ਵਾਲੇ, ਦੁਰਗਾ ਧਿਆਉਣ ਵਾਲੇ।
ਡਰਦੇ ਨੇ ਸੱਚ ਕਹਿਣੋਂ, ਲੇਖਕ ਸਮਾਜਵਾਦੀ।
ਸੁਧ ਸਾਂਝ ਦੇ ਦਿਲਾਂ ਵਿਚ ਨਾਅਰੇ ਲਗਾਉਣ ਵਾਲੇ।
ਜਮਨਾ ਕਿਨਾਰੇ ਗੂੰਜੀਆਂ, ਬੰਸੀ ਦੀ ਥਾਂ ਤੇ ਚੀਕਾਂ।
ਲੋਕਾਂ ਦੇ ਖ਼ੂਨ ਨ੍ਹਾਤੇ, ਗੰਗਾ ਨਹਾਉਣ ਵਾਲੇ।
ਭਾਰਤ ਨੂੰ ਅੱਗ ਲਾ ਕੇ ਨਾਰਦ ਵਜਾਉਣ ਤੂੰਬੂ।
ਆਪੇ ਇਹ ਲਾਉਣ ਵਾਲੇ, ਆਪੇ ਬੁਝਾਉਣ ਵਾਲੇ।
ਜਾਂ ਕਤਰਾ ਕਤਰਾ ਹੋਏ ਉੜ ਜਾਣਗੇ ਇਹ 'ਉਲਫ਼ਤ'।
ਦਰਿਆ ਦਿਲ ਪੰਜਾਬੀ ਦਰਿਆ ਕਹਾਉਣ ਵਾਲੇ।

---

**ਸ. ਸ. ਮੀਸ਼ਾ**

ਪੰਜਾਬ ਦੇ ਨਾਮਵਰ ਅਤੇ ਹਰਮਨ ਪਿਆਰੇ ਮਹਾਨ ਸ਼ਾਇਰ, ਭਾਰਤੀ ਸਾਹਿਤ ਅਕਾਦਮੀ ਪੁਰਸਕਾਰ ਜੇਤੂ ਸ: ਸ. ਸ. ਮੀਸ਼ਾ ਕਪੂਰਥਲੇ ਲਾਗੇ ਕਾਂਜਲੀ ਵਿਚ ਇਕ ਦੁਰਘਟਨਾ ਵਿਚ ਡੁੱਬਣ ਕਾਰਨ ਅਕਾਲ ਚਲਾਣਾ ਕਰ ਗਏ ਹਨ। ਉਹਨਾਂ ਦੇ ਜਾਣ ਨਾਲ ਪੰਜਾਬੀ ਸਾਹਿਤ ਜਗਤ ਨੂੰ ਡੂੰਘਾ ਸਦਮਾ ਪੁਜਾ ਹੈ। ਮੀਸ਼ਾ ਜੀ ਬਹੁਤ ਪਿਆਰੇ ਇਨਸਾਨ ਅਤੇ ਹਮਦਰਦ ਦੋਸਤ ਸਨ। ਅਸੀਂ ਪੰਜਾਬੀ ਜਗਤ ਅਤੇ ਮੀਸ਼ਾ ਜੀ ਦੇ ਪਰਿਵਾਰ ਦੇ ਦੁਖ ਵਿਚ ਸ਼ਾਮਲ ਹਾਂ।

# ਭੈਣੀ ਸਾਹਿਬ

—ਸੁਖਦੇਵ ਮਾਦਪੁਰੀ



ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਕਦਮ ਧਰਦਿਆਂ ਹੀ ਪਵਿੱਤਰਤਾ ਦਾ ਅਹਿਸਾਸ ਜਾਗਦਾ ਹੈ। ਇਸ ਦੇ ਜ਼ਰੇ ਜ਼ਰੇ ਨੂੰ ਨਮਸਕਾਰ ਕਰਦਿਆਂ ਮਨ ਇਕ ਅਨੂਠੀ ਤੇ ਅਗੰਮੀ ਖ਼ੁਸ਼ੀ ਮਹਿਸੂਸ ਕਰਦਾ ਹੈ। ਇਸ ਦੇ ਕਣ ਕਣ ਵਿਚ ਅਲਾਹੀ ਸੰਗੀਤ ਰਮਿਆ ਹੋਇਆ ਹੈ। ਇਸ ਦੀ ਪਵਿੱਤਰ ਧਊੜ ਭਗਤੀ, ਸਿਮਰਨ, ਦੇਸ਼ ਪਿਆਰ, ਅਮਨ ਸ਼ਾਂਤੀ ਅਤੇ ਭਰਾਤਰੀ ਪ੍ਰੇਮ ਦਾ ਸੁਨੇਹਾ ਦੇਂਦੀ ਹੈ।

ਸ੍ਰੀ ਭੈਣੀ ਸਾਹਿਬ ਦਾ ਨਾਂ ਅੱਜ ਸਾਰੇ ਸੰਸਾਰ ਵਿਚ ਬੜੇ ਸਤਿਕਾਰ ਅਤੇ ਸ਼ਰਧਾ ਨਾਲ ਲਿਆ ਜਾਂਦਾ ਹੈ। ਇਤਿਹਾਸਕ ਅਤੇ ਧਾਰਮਕ ਪ੍ਰਸੰਗ ਵਿਚ ਇਸ ਪਿੰਡ ਦੀ ਬਹੁਤ ਵੱਡੀ ਮਹੱਤਤਾ ਹੈ।

ਭੈਣੀ ਸਾਹਿਬ ਲੁਧਿਆਣਾ ਜ਼ਿਲੇ ਦਾ ਇਕ ਅਜਿਹਾ ਪਿੰਡ ਹੈ ਜਿਸ ਦੀ ਪਵਿੱਤਰ ਮਿੱਟੀ ਨੂੰ ਹਰ ਵਰ੍ਹੇ ਲੱਖਾਂ ਸ਼ਰਧਾਲੂ ਅਪਾਰ ਸ਼ਰਧਾ ਅਤੇ ਪਿਆਰ ਨਾਲ ਆਪਣੇ ਮਸਤਕ ਨੂੰ ਛੁਹਾਂਦੇ ਹਨ। ਇਹ ਉਹ ਪਾਵਨ ਧਰਤੀ ਹੈ ਜਿਥੋਂ ਸਭ ਤੋਂ ਪਹਿਲਾਂ ਨਾਮਧਾਰੀ ਸੰਪਰਦਾ ਦੇ ਮੁਖੀ ਬਾਬਾ ਰਾਮ ਸਿੰਘ ਜੀ ਨੇ ਭਾਰਤ ਦੇ ਆਜ਼ਾਦੀ ਸੰਗਰਾਮ ਦੀ ਜੋਤ ਜਗਾਈ।

ਭੈਣੀ ਸਾਹਿਬ ਲੁਧਿਆਣਾ ਤੋਂ ਚੰਡੀਗੜ੍ਹ ਨੂੰ ਜਾਣ ਵਾਲੀ ਸੜਕ ਉਤੇ ਲੁਧਿਆਣਾ ਤੋਂ ੨੫ ਕਿਲੋਮੀਟਰ ਦੇ ਫ਼ਾਸਲੇ ਤੇ ਵੱਸਿਆ ਹੋਇਆ ਛੋਟਾ ਜਿਹਾ ਪਿੰਡ ਹੈ। ਇਹ ਪਿੰਡ ਸੜਕ ਤੋਂ ਹਟਵਾਂ ਹੈ। ਕੱਟਾਣੀ ਕਲਾਂ ਤੋਂ ੩ ਕਿਲੋਮੀਟਰ ਲੰਮੀ ਸੜਕ ਜਾਂਦੀ ਹੈ। ਇਹ ਪਿੰਡ ਪੌਣੇ ਦੋ ਸੌ ਸਾਲ ਪਹਿਲਾਂ ਆਲਾ ਤੇ ਮਾਲਾ ਨਾਂ ਦੇ ਦੋ ਭਰਾਵਾਂ ਨੇ ਵਸਾਇਆ ਸੀ। ਇਹ ਪਿੰਡ ਭੈਣੀ ਆਲਾ ਅਤੇ ਭੈਣੀ ਭੂੰਦੜ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਰਿਹਾ ਹੈ ਤੇ ਅੱਜ ਕੱਲ੍ਹ ਇਹ ਸ੍ਰੀ ਭੈਣੀ ਸਾਹਿਬ ਅਥਵਾ ਕੂਕਿਆਂ ਦੀ ਭੈਣੀ ਦੇ ਨਾਂ ਨਾਲ ਪ੍ਰਸਿਧ ਹੈ। ਕੂਕਾ ਲਹਿਰ ਅਥਵਾ ਨਾਮਧਾਰੀ ਲਹਿਰ ਨਾਲ ਇਹ ਪਿੰਡ ਜੁੜਿਆ ਹੋਣ ਕਾਰਨ ਭਾਰਤ ਦੇ ਇਤਿਹਾਸ ਵਿਚ ਆਪਣੀ ਵਿਸ਼ੇਸ਼ ਥਾਂ ਰਖਦਾ ਹੈ। ਕੂਕਾ ਲਹਿਰ ਦੇ ਮੋਢੀ ਬਾਬਾ ਰਾਮ ਸਿੰਘ ਦਾ ਜਨਮ ਭੈਣੀ ਦੇ ਲਾਗਲੇ ਪਿੰਡ ਰਾਈਆਂ ਵਿਖੇ ੩ ਫ਼ਰਵਰੀ ੧੮੧੬ ਨੂੰ ਬਸੰਤ ਪੰਚਮੀ ਵਾਲੇ ਦਿਨ ਸਰਦਾਰ ਜੱਸਾ ਸਿੰਘ ਦੇ ਸਾਧਾਰਨ ਪਰਿਵਾਰ ਵਿਚ ਹੋਇਆ। ਆਪ ਦੀ ਮਾਤਾ ਜੀ ਦਾ ਨਾਂ ਮਾਤਾ ਸਦਾ ਕੌਰ ਸੀ। ਪਿਤਾ ਸਰਦਾਰ ਜੱਸਾ ਸਿੰਘ ਭੈਣੀ ਵਿਖੇ ਤਰਖਾਣਾ ਕੰਮ ਕਰਦੇ ਸਨ। ਇਹਨਾਂ ਦਾ ਬਚਪਨ ਭੈਣੀ ਦੇ ਖੇਤਾਂ ਵਿਚ ਪਸ਼ੂ ਆਦਿ ਚਾਰਦਿਆਂ ਬੀਤਿਆ। ਮਾਤਾ ਸਦਾ ਕੌਰ ਨੇ ਆਪ ਨੂੰ ਭਗਤਾਂ, ਸੰਤਾਂ, ਗੁਰੂਆਂ ਅਤੇ ਸੂਰਮਿਆਂ ਦੀਆਂ ਕਹਾਣੀਆਂ ਸੁਣਾ ਕੇ ਆਪ ਦੇ ਮਨ ਵਿਚ ਵਿਰਾਗ, ਭਗਤੀ ਅਤੇ ਬਹਾਦਰੀ ਦੇ ਜਜ਼ਬੇ ਭਰ ਦਿੱਤੇ। ੧੮੩੫ ਵਿਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਖ਼ਾਲਸਾਈ ਫ਼ੌਜ ਵਿਚ ਜਾ ਭਰਤੀ ਹੋਏ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜੋ ਕੁਝ ਖ਼ਾਲਸਾ ਦਰਬਾਰ ਵਿਚ ਵਾਪਰਿਆ। ਉਹ ਆਪ ਨੇ ਅੱਖੀਂ ਵੇਖਿਆ। ਖ਼ਾਲਸਾ ਰਾਜ ਦੀ ਸਮਾਪਤੀ ਆਪ ਤੋਂ ਵੇਖੀ ਨਾ ਗਈ ਇਸ ਗੱਲ ਦਾ ਆਪਦੇ ਮਨ ਤੇ ਬੜਾ ਡੂੰਘਾ ਪ੍ਰਭਾਵ ਪਿਆ। ਪੰਜਾਬ ਵਿਚ ਅੰਗਰੇਜ਼ੀ ਰਾਜ ਦੀ ਕ਼ਾਇਮੀ ਦਾ ਕਾਰਨ ਦੇਸ਼ ਦੇ ਹਾਕਮਾਂ ਵਿਚ ਨਾ ਇਤਫ਼ਾਕੀ, ਬੇਗ਼ੈਰਤੀ ਅਤੇ ਰਾਜ ਕਾਜ ਵਲੋਂ ਲਾਪਰਵਾਹੀ ਸੀ। ਦੇਸੀ ਰਾਜੇ ਅਤੇ ਸਰਦਾਰ ਐਸ਼ ਇਸ਼ਰਤ ਦੀ ਜ਼ਿੰਦਗੀ ਬਤੀਤ ਕਰ ਰਹੇ ਸਨ—ਸਮੁੱਚੀ ਕੌਮ ਨਿਘਾਰ ਵਲ ਜਾ ਰਹੀ ਸੀ। ਆਪ ਖ਼ਾਲਸਈ ਫ਼ੌਜ ਨੂੰ ਛੱਡ ਕੇ ਭੈਣੀ ਸਾਹਿਬ ਆ ਟਿਕੇ ਤੇ ਭਜਨ ਬੰਦਗੀ ਵਿਚ ਲੀਨ ਹੋ ਗਏ। ਆਪ ਨੇ ਅੰਗਰੇਜ਼ ਸਰਕਾਰ ਦੀ ਅਧੀਨਗੀ ਕਦੀ ਵੀ ਸਵੀਕਾਰ ਨਾ ਕੀਤੀ। ਆਪ ਨੇ ਸਮੁੱਚੀ

ਕੌਮ ਨੂੰ ਜਗਾਉਣ ਲਈ ਅਤੇ ਦੇਸ਼ ਦੀ ਨਿਘਰਦੀ ਹਾਲਤ ਨੂੰ ਉਚਾ ਚੁੱਕਣ ਲਈ ੧੩ ਅਪ੍ਰੈਲ ੧੮੫੭ ਨੂੰ ਭੈਣੀ ਸਾਹਿਬ ਵਿਖੇ ਜੁੜੇ ਕੁਝ ਸੰਗਤੀ ਲੋਕਾਂ ਦੇ ਇਕੱਠ ਵਿਚ ਚਿੱਟਾ ਝੰਡਾ ਝੁਲਾ ਕੇ ਭਾਰਤ ਦੀ ਆਜ਼ਾਦੀ ਦੀ ਲਹਿਰ ਦੀ ਸ਼ੁਰੂਆਤ ਕਰ ਦਿੱਤੀ। ਆਪ ਨੇ ਐਲਾਨ ਕੀਤਾ :

"ਭਾਰਤ ਵਾਸੀਓ ਆਪਣੇ ਚਰਿਤ੍ਰ ਨੂੰ ਉਚਾ ਉਠਾਓ। ਅੰਮ੍ਰਿਤ ਵੇਲੇ ਜਾਗੋ, ਇਸ਼ਨਾਨ ਕਰੋ, ਪ੍ਰਭੂ ਦਾ ਸਿਮਰਨ ਕਰੋ। ਪਰਾਈ ਵਸਤ ਵਲ ਅੱਖ ਉਠਾ ਕੇ ਨਾ ਵੇਖੋ। ਦਸਾਂ ਨਹੁਆਂ ਦੀ ਕਿਰਤ ਕਰੋ। ਵੰਡ ਛਕੋ। ਦਇਆ, ਧਰਮ, ਸੇਵਾ ਤੇ ਵੱਡਿਆਂ ਦਾ ਆਦਰ ਮਾਣ ਸਦਾ ਮਨ ਵਿਚ ਰੱਖੋ। ਵਹਿਮਾਂ ਭਰਮਾਂ ਚੋਂ ਨਿਕਲੋ ਤੇ ਗੁਰੂਆਂ ਦੀ ਬਾਣੀ ਤੇ ਵਿਸ਼ਵਾਸ ਕਰੋ।"

ਬਾਬਾ ਰਾਮ ਸਿੰਘ ਜੀ ਨੇ ਸਮਾਜ ਸੁਧਾਰ ਲਈ ਬੜੇ ਜਤਨ ਕੀਤੇ। ਆਪ ਨੇ ਇਸਤਰੀ ਜਾਤੀ ਨੂੰ ਘਰ ਦੀ ਚਾਰ ਦੀਵਾਰੀ ਚੋਂ ਕੱਢ ਕੇ ਸਮਾਜ ਦਾ ਇਕ ਉਪਯੋਗੀ ਅੰਗ ਬਣਾਇਆ, ਕੁੜੀਆਂ ਮਾਰਨ, ਪੈਸੇ ਲੈ ਕੇ ਵੇਚਣ, ਛੋਟੀ ਉਮਰ ਦੇ ਵਿਆਹ ਕਰਨ ਅਤੇ ਸਤੀ ਦੀ ਰਸਮ ਦੇ ਵਿਰੁਧ ਆਵਾਜ਼ ਬੁਲੰਦ ਕੀਤੀ। ਆਪ ਨੇ ਵਿਧਵਾ ਵਿਆਹ ਪ੍ਰਚਲਤ ਕੀਤੇ ਅਤੇ ਸਾਦਾ ਵਿਆਹਾਂ ਦੀ ਰੀਤ ਤੋਰੀ। ਅੱਜ ਜੋ ਸਿੱਖਾਂ ਵਿਚ ਆਨੰਦ ਕਾਰਜ ਪ੍ਰਚਲਤ ਹਨ ਉਹ ਆਪ ਜੀ ਦੀ ਹੀ ਦੇਣ ਹੈ।

ਧਾਰਮਕ ਤੇ ਸਦਾਚਾਰਕ ਸਿਖਿਆ ਦੇ ਨਾਲ ਨਾਲ ਬਾਬਾ ਰਾਮ ਸਿੰਘ ਨੇ ਭਾਰਤ ਨੂੰ ਅੰਗਰੇਜ਼ੀ ਗੁਲਾਮੀ ਤੋਂ ਨਜਾਤ ਦਵਾਉਣ ਲਈ, ਭਾਰਤ ਦੇ ਲੋਕਾਂ ਵਿਚ ਰਾਜਸੀ ਚੇਤਨਾ ਜਗਾਉਣ ਖਾਤਰ ਕਈ ਇਕ ਮਹੱਤਵਪੂਰਨ ਪ੍ਰੋਗਰਾਮ ਉਲੀਕੇ। ਅੰਗਰੇਜ਼ਾਂ ਦੀ ਬੋਲੀ ਨਾ ਬੋਲੋ। ਨਾ ਪੜ੍ਹੋ, ਨਾ ਸਿਖੋ ਇਹ ਤੁਹਾਡੀ ਸੋਚ ਨੂੰ ਗੁਲਾਮ ਬਣਾਂਦੀ ਹੈ, ਅੰਗਰੇਜ਼ੀ ਸਰਕਾਰ ਦੀਆਂ ਅਦਾਲਤਾਂ ਵਿਚੋਂ ਨਿਆਂ ਦੀ ਕੋਈ ਆਸ ਨਾ ਰੱਖੋ। ਆਪਣੇ ਫੈਸਲੇ ਆਪਣੀਆਂ ਪੰਚਾਇਤਾਂ ਰਾਹੀਂ ਨਬੇੜੋ, ਘਰ ਕੱਤਿਆ ਖੱਦਰ ਪਹਿਨੋ, ਅੰਗਰੇਜ਼ਾਂ ਦੀ ਨੌਕਰੀ ਨਾ ਕਰੋ ਤੇ ਇਹਨਾਂ ਨਾਲ ਹਰ ਕਿਸਮ ਦਾ ਬਾਈਕਾਟ ਕਰੋ।

ਆਏ ਦਿਨ ਇਹਨਾਂ ਦਾ ਪਰਚਾਰ ਵਧਦਾ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਹਨਾਂ ਨਾਲ ਜੁੜਦੇ ਗਏ। ਇਹਨਾਂ ਨੇ ਦੇਸ਼ ਵਿਚ ੨੨ ਸੂਬਿਆਂ ਦੀ ਨਿਯੁਕਤੀ ਕਰਕੇ ਆਪਣਾ ਪਰਚਾਰ ਜਾਰੀ ਰੱਖਿਆ। ਵਿਦੇਸ਼ੀ ਮਾਲ, ਅੰਗਰੇਜ਼ੀ ਵਿਦਿਆ, ਕਚਹਿਰੀਆਂ ਤੇ ਨੌਕਰੀਆਂ ਆਦਿ ਦੇ ਬਾਈਕਾਟ ਨਾਲ ਲੋਕਾਂ ਵਿਚ ਅਥਾਹ ਜੋਸ਼ ਭਰਦਾ ਰਿਹਾ। ਇਹਨਾਂ ਨੇ ਆਪਣਾ ਡਾਕ ਪ੍ਰਬੰਧ ਜਾਰੀ ਕੀਤਾ ਜਿਹੜਾ ਕੂਕਾ ਪੋਸਟਲ ਸਰਵਿਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ੧੮੬੭ ਤਕ ਅੰਗਰੇਜ਼ ਸਰਕਾਰ ਨਾਮਧਾਰੀਆਂ ਦੇ ਪਰਚਾਰ ਨੂੰ ਕੇਵਲ ਧਾਰਮਕ ਪਰਚਾਰ ਹੀ ਸਮਝਦੀ ਰਹੀ। ਜ਼ਿਲ੍ਹਾ ਫਿਰੋਜ਼ਪੁਰ ਦੇ ਖੋਟੇ ਨਾਮੀ ਪਿੰਡ ਵਿਚ ਜੂਨ ੧੮੬੭ ਵਿਚ ਜਾਪ ਪਾਠ ਤੇ ਅਨੰਦ ਕਾਰਜ ਦਾ ਆਯੋਜਨ ਨਾਮਧਾਰੀਆਂ ਵਲੋਂ ਕੀਤਾ ਗਿਆ। ਇਸ ਇਕੱਠ ਨੂੰ ਅੰਗਰੇਜ਼ੀ ਸਰਕਾਰ ਨੇ ਆਪਣੇ ਰਾਜ ਵਿਰੁਧ ਇਕ ਚਣੌਤੀ ਦੇ ਰੂਪ ਵਿਚ ਲਿਆ ਤੇ ਲੈਫਟੀਨੈਂਟ ਗਵਰਨਰ ਦੇ ਹੁਕਮ ਅਨੁਸਾਰ ਇਸ ਇਕੱਠ ਨੂੰ ਤਿੱਤਰ ਬਿੱਤਰ ਕਰ ਦਿਤਾ ਗਿਆ ਤੇ ਬਾਬਾ ਰਾਮ ਸਿੰਘ ਜੀ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ ਤੇ ਸਾਰੇ ਪੰਜਾਬ ਪਰਦੇਸ਼ ਵਿਚ ਨਾਮਧਾਰੀਆਂ ਵਲੋਂ ਕਿਸੇ ਵੀ ਕਿਸਮ ਦਾ ਇਕੱਠ ਕਰਨ ਤੇ ਪਾਬੰਦੀ ਲਾ ਦਿੱਤੀ। ਸੂਹੀਏ ਨਾਮਧਾਰੀਆਂ ਦੀ ਪੈਰ ਪੈਰ ਤੇ ਸੂਹ ਲੈਣ ਲੱਗੇ ਪਰੰਤੂ ਬਾਬਾ ਰਾਮ ਸਿੰਘ ਨੇ ਆਪਣਾ ਮਿਸ਼ਨ ਜਾਰੀ ਰੱਖਿਆ।

ਅੰਗਰੇਜ਼ ਪੰਜਾਬੀਆਂ ਨੂੰ ਫਿਰਕਿਆਂ ਵਿਚ ਵੰਡ ਕੇ ਆਪਣੀ ਹੋਂਦ ਕਾਇਮ ਰੱਖਣਾ ਚਾਹੁੰਦੇ ਸਨ ਇਸ ਲਈ ਉਹਨਾਂ ਨੇ ਹਿੰਦੂਆਂ ਸਿੱਖਾਂ ਅਤੇ ਮੁਸਲਮਾਨਾਂ ਨੂੰ ਪਾੜਨ ਲਈ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲਾ ਵਿਖੇ ਬੁੱਚੜਖਾਨੇ ਖੋਲ੍ਹ ਕੇ ਗਊ ਕਸ਼ੀ ਦੀ ਆਗਿਆ ਦੇ ਦਿੱਤੀ। ਪਰੰਤੂ ਕੂਕਿਆਂ ਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਵਿਚ ਬੁੱਚੜਖਾਨਿਆਂ ਤੇ ਹਮਲੇ ਕਰਕੇ ਬੁੱਚੜ ਵੱਢ ਕੇ ਅੰਗਰੇਜ਼ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ। ਆਮ ਲੋਕਾਂ ਵਿਚ ਦਹਿਸ਼ਤ ਫੈਲਾਉਣ ਲਈ ਬਦੇਸ਼ੀ ਹਾਕਮਾਂ ਨੇ ਝੂਠਾ ਮੁਕੱਦਮਾ ਚਲਾਕੇ ੩ ਕੂਕੇ ਰਾਏਕੋਟ ਵਿਖੇ ੫ ਅਗਸਤ ੧੮੭੧ ਨੂੰ ਅਤੇ ੪ ਕੂਕੇ ਅੰਮ੍ਰਿਤਸਰ ੧੫ ਸਤੰਬਰ ੧੮੭੧ ਨੂੰ ਆਮ ਜਨਤਾ ਸਾਹਮਣੇ ਫਾਂਸੀ ਤੇ ਲਟਕਾ ਦਿੱਤੇ। ਨਾਮਧਾਰੀਆਂ ਨੇ ਗਊਕਸ਼ੀ ਵਿਰੁਧ ੧੫ ਜਨਵਰੀ ੧੮੭੨ ਨੂੰ ਮਲੇਰਕੋਟਲੇ ਦੇ ਬੁੱਚੜਖਾਨੇ ਤੇ ਹਮਲਾ ਕਰ ਦਿੱਤਾ ਅਤੇ ਸਰਕਾਰ ਦੀ ਪੁਲੀਸ ਨਾਲ ਮੁਠਭੇੜ ਹੋਈ ਜਿਸ ਵਿਚ ਦੋਹਾਂ ਪਾਸਿਆਂ ਦੇ ਬੰਦੇ ਮਾਰੇ ਗਏ। ਕੂਕਿਆਂ ਨੇ ਹਸਦਿਆਂ ਹਸਦਿਆਂ ਗ੍ਰਿਫਤਾਰੀ ਦੇ ਦਿੱਤੀ ਤੇ ਅਗਲੇ ਦਿਨ ੧੭ ਜਨਵਰੀ ੧੮੭੨ ਨੂੰ ੪੯ ਕੂਕੇ ਪਰੇਡ ਗਰਾਊਂਡ ਵਿਚ ਤੋਪਾਂ ਅੱਗੇ ਖੜੇ ਕਰਕੇ ਭੁੰਨ ਦਿੱਤੇ ਗਏ। ਅਗਲੇ ਦਿਨ ੧੬ ਕੂਕੇ ਤੋਪਾਂ ਅੱਗੇ ਖੜੇ ਕਰਕੇ ਉਡਾ ਦਿਤੇ ਗਏ ਤੇ ਕੂਕਿਆਂ ਨੇ

ਹਸਦਿਆਂ ਹਸਦਿਆਂ ਆਪਣੀਆਂ ਜਾਨਾਂ ਵਾਰ ਦਿੱਤੀਆਂ। ਇਸੇ ਸਿਲਸਲੇ ਵਿਚ ਬਾਬਾ ਰਾਮ ਸਿੰਘ ਜੀ ਨੂੰ ਭੈਣੀ ਸਾਹਿਬ ਤੋਂ ਗ੍ਰਿਫਤਾਰ ਕਰਕੇ ਬਰ੍ਹਮਾ ਵਿਖੇ ਜਲਾਵਤਨ ਕਰ ਦਿੱਤਾ ਗਿਆ। ਕੂਕਿਆਂ ਤੇ ਸਖਤ ਪਾਬੰਦੀਆਂ ਲਾ ਦਿੱਤੀਆਂ ਗਈਆਂ—ਅਨੇਕਾਂ ਪਰਕਾਰ ਦੇ ਤਸੀਹੇ ਦਿੱਤੇ ਗਏ ਪਰੰਤੂ ਉਹਨਾਂ ਨੇ ਦੇਸ਼ ਦੀ ਆਜ਼ਾਦੀ ਲਈ ਜਦੋਜਹਿਦ ਜਾਰੀ ਰੱਖੀ। ਬਾਬਾ ਰਾਮ ਸਿੰਘ ਜੀ ਦਸੰਬਰ ੧੮੮੫ ਵਿਚ ਮਰਗੋਈ, ਬਰ੍ਹਮਾ ਵਿਖੇ ਅਲੋਪ ਹੋ ਗਏ। ਇਹਨਾਂ ਤੋਂ ਮਗਰੋਂ ਮਹਾਰਾਜ ਹਰੀ ਸਿੰਘ ਜੀ ਨੇ ਆਜ਼ਾਦੀ ਦੀ ਜੋਤ ਮਘਦੀ ਰੱਖੀ ਤੇ ਅੰਗਰੇਜ਼ ਸਰਕਾਰ ਦੇ ਜ਼ੁਲਮਾਂ ਦਾ ਟਾਕਰਾ ਕਰਦੇ ਹੋਏ ਨਾਮਧਾਰੀਆਂ ਦੀ ਚੜ੍ਹਤ ਨੂੰ ਕਾਇਮ ਰੱਖਿਆ ਤੇ ਅੰਦਰੋਂਗਤੀ ਕਸ਼ਮੀਰ, ਨੇਪਾਲ ਅਤੇ ਰੂਸ ਵਰਗੀਆਂ ਸਰਕਾਰਾਂ ਨਾਲ ਤਾਲਮੇਲ ਬਣਾਈ ਰੱਖਣ ਦੇ ਯਤਨ ਕੀਤੇ। ਦੂਜੇ ਬੰਨੇ ਅੰਗਰੇਜ਼ ਸਰਕਾਰ ਹਰ ਕੂਕੇ ਤੇ ਕਰੜੀ ਨਜ਼ਰ ਰਖ ਰਹੀ ਸੀ। ਭੈਣੀ ਸਾਹਿਬ ਵਿਖੇ ਮਹਾਰਾਜ ਹਰੀ ਸਿੰਘ ਦੇ ਨਿਵਾਸ ਅਸਥਾਨ ਦੇ ਬਾਹਰ ਉਹਨਾਂ ਨੇ ਪੁਲਿਸ ਚੌਕੀ ਬਠਾਲ ਦਿੱਤੀ ਜਿਹੜੀ ਹਰ ਆਉਣ ਵਾਲੇ ਵਿਅਕਤੀ ਦੀ ਤਲਾਸ਼ੀ ਲੈ ਕੇ ਅੰਦਰ ਜਾਣ ਦੇਂਦੀ ਸੀ। ਪੰਜ ਤੋਂ ਵਧ ਵਿਅਕਤੀ ਅੰਦਰ ਨਹੀਂ ਸੀ ਜਾਣ ਦਿਤੇ ਜਾਂਦੇ। ਇਹ ਪੁਲੀਸ ਚੌਕੀ ੧੮੭੨ ਤੋਂ ੧੯੨੨ ਤਕ ਰਹੀ।

ਮਹਾਰਾਜ ਹਰੀ ਸਿੰਘ ਜੇਠ ਵਦੀ ਦਸਵੀਂ ੧੯੬੩ ਬਿਕਰਮੀ ਨੂੰ ਜੋਤੀ ਜੋਤ ਸਮਾ ਗਏ ਤੇ ਇਹਨਾਂ ਦੀ ਗੁਰਗੱਦੀ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਬਿਰਾਜਮਾਨ ਹੋਏ ਜਿਹਨਾਂ ਨੇ ਨਾਮਧਾਰੀ ਲਹਿਰ ਨੂੰ ਦੇਸ਼ ਦੀ ਸਮੁੱਚੀ ਧਾਰਾ ਨਾਲ ਜੋੜਕੇ ਭਾਰਤ ਦੇ ਆਜ਼ਾਦੀ ਸੰਗਰਾਮ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ।

ਮਹਾਰਾਜ ਪ੍ਰਤਾਪ ਸਿੰਘ ਨੇ ਗੁਰਮਤ ਸੰਗੀਤ ਪਧਤੀ ਨੂੰ ਕਾਇਮ ਰੱਖਣ ਲਈ ੧੯੩੩ ਵਿਚ ਭੈਣੀ ਸਾਹਿਬ ਵਿਖੇ ਗੁਰਮਤ ਸੰਗੀਤ ਸੰਮੇਲਨ ਕੀਤਾ ਅਤੇ ਹਿੰਦੂ ਸਿੱਖ ਭਰਾਤਰੀ ਭਾਵ ਪੈਦਾ ਕਰਨ ਹਿਤ ੧੩-੧੦-੩੪ ਨੂੰ ਗੁਰੂ ਨਾਨਕ ਸਰਬ ਸੰਪਰਦਾਏ ਕਾਨਫਰੰਸ ਦਾ ਆਯੋਜਨ ਕੀਤਾ ਜਿਸ ਵਿਚ ਭਾਈ ਅਰਜਨ ਸਿੰਘ ਬਾਗੜੀਆਂ, ਸਰ ਸੁੰਦਰ ਸਿੰਘ ਮਜੀਠਾ, ਭਾਈ ਕਾਹਨ ਸਿੰਘ ਨਾਭਾ, ਪ੍ਰਿੰਸੀਪਲ ਜੋਧ ਸਿੰਘ ਵਰਗੇ ਸਿਰਮੌਰ ਸਿਖ ਵਿਦਵਾਨ ਸ਼ਾਮਿਲ ਹੋਏ।

ਇੰਡੀਅਨ ਨੈਸ਼ਨਲ ਕਾਂਗਰਸ ਦੇ ੧੯੨੯ ਵਿਚ ਲਾਹੌਰ ਹੋਏ ਇਤਿਹਾਸਕ ਸਮਾਗਮ ਨੇ, ਨਾਮਧਾਰੀਆਂ ਵਲੋਂ ਪਾਏ ਗਏ ਯੋਗਦਾਨ ਦਾ ਵਿਸ਼ੇਸ਼ ਨੋਟਿਸ ਲਿਆ ਅਤੇ ਕੌਮੀ ਨੇਤਾਵਾਂ ਨੇ ਕੂਕਾ ਲਹਿਰ ਤੋਂ ਉਤਸ਼ਾਹ ਅਤੇ ਪ੍ਰੇਰਨਾ ਲਈ। ਵੀਹਵਿਆਂ ਵਿਚ ਡਾ: ਰਾਜਿੰਦਰ ਪ੍ਰਸ਼ਾਦਿ ਭੈਣੀ ਸਾਹਿਬ ਪਧਾਰੇ ਇਹਨਾਂ ਤੋਂ ਬਿਨਾਂ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਪੱਟਾਭਾਈ ਸੀਤਾਰਮਈਆ ਵੀ ਸ੍ਰੀ ਭੈਣੀ ਸਾਹਿਬ ਜ਼ਿਆਰਤ ਕਰਨ ਆਏ। ਇਹਨਾਂ ਕੌਮੀ ਨੇਤਾਵਾਂ ਤੋਂ ਬਿਨਾਂ ਸ੍ਰੀ ਕੇ.ਐਮ. ਮੁਨਸ਼ੀ ਨੇ ਭੈਣੀ ਸਾਹਿਬ ਦੀ ਯਾਤਰਾ ਕਰਨ ਉਪਰੰਤ ਲਿਖਿਆ:

ਅਜ ਤੀਕ ਅਸੀਂ ਵੈਦਿਕ ਆਸ਼ਰਮਾਂ ਦਾ ਹਾਲ ਪੜ੍ਹਦੇ ਆਏ ਸਾਂ ਪਰ ਅੱਖੀਂ ਵੇਖਣ ਦਾ ਸੁਭਾਗ ਪ੍ਰਾਪਤ ਨਹੀਂ ਸੀ ਹੋਇਆ। ਸ੍ਰੀ ਭੈਣੀ ਸਾਹਿਬ ਆ ਕੇ ਸਾਡੀ ਉਹ ਸਧਰ ਲੱਥ ਗਈ ਹੈ। ਸ੍ਰੀ ਭੈਣੀ ਸਾਹਿਬ ਦੇ ਕੱਚੇ ਕੋਠੇ ਤੇ ਘਾਹ ਫੂਸ ਦੇ ਛੱਪਰ ਅੱਜ ਦੇ ਮਾਦਾਪਰਸਤ ਸਰਮਾਏਦਾਰੀ ਦੇ ਯੁਗ ਵਿਚ ਆਪਣੀ ਇਕ ਵਖਰੀ ਸ਼ਾਨ ਰਖਦੇ ਹਨ ਜਿਨ੍ਹਾਂ ਨੂੰ ਵੇਖਕੇ ਚਟਕੀਲੇ ਭੜਕੀਲੇ ਮੰਦਰ ਸ਼ਰਮਸਾਰ ਪਏ ਹੁੰਦੇ ਹਨ।

ਪ੍ਰਤਾਪ ਮੰਦਰ, ਹਵਨ ਕੁੰਡ, ਰਾਮ ਸਰ, ਹਰੀ ਮੰਦਰ, ਕ੍ਰਾਂਤੀ ਮੰਦਰ ਤੇ ਤਪ ਅਸਥਾਨ ਭੈਣੀ ਸਾਹਿਬ ਦੇ ਵੇਖਣ ਯੋਗ ਅਸਥਾਨ ਹਨ ਜਿਨ੍ਹਾਂ ਦੇ ਦਰਸ਼ਨ ਕਰਕੇ ਆਤਮਾ ਤ੍ਰਿਪਤ ਹੁੰਦੀ ਹੈ। ਅਮਰ ਲੋਹ ਇਕ ਇਤਿਹਾਸਕ ਲੋਹ ਹੈ ਜਿਸ ਨੂੰ ਬਾਬਾ ਰਾਮ ਸਿੰਘ ਜੀ ਨੇ ਆਪਣੇ ਹੱਥੀਂ ਬਣਾਇਆ ਸੀ। ਇਹ ਲੋਹ ਲੰਗਰ ਵਿਚ ਪਈ ਹੈ। ਗੁਰੂ ਦਾ ਲੰਗਰ ੨੪ ਘੰਟੇ ਅਟੁਟ ਵਰਤਾਇਆ ਜਾਂਦਾ ਹੈ।

ਨਾਮਧਾਰੀ ਦਰਬਾਰ ਦੇ ਪ੍ਰਬੰਧ ਵਿਚ ਏਥੇ ਇਕ ਵਿਦਿਅਕ ਆਸ਼ਰਮ ਕਾਇਮ ਕੀਤਾ ਗਿਆ ਹੈ ਜਿਸ ਵਿਚ ਨਿਆਸਰੇ, ਬਿਰਧ ਅਤੇ ਅਪੰਗ ਪੁਰਸ਼ ਇਸਤਰੀਆਂ ਦੀ ਸੇਵਾ ਸੰਭਾਲ ਕੀਤੀ ਜਾਂਦੀ ਹੈ। ਏਸੇ ਨਾਮਧਾਰੀ ਭੁਜੰਗੀਆਂ ਲਈ ਸੰਗੀਤ ਵਿਦਿਆ ਦਾ ਉਚੇਚਾ ਪ੍ਰਬੰਧ ਕੀਤਾ ਗਿਆ ਹੈ। ਏਥੋਂ ਦੀ ਗਊਸ਼ਾਲਾ ਵਿਚ ਸਾਹੀਵਾਲ ਨਸਲ ਦੀਆਂ ਗਊਆਂ ਨੂੰ ਵੇਖਿਆਂ ਭੁੱਖ ਲਹਿੰਦੀ ਹੈ। ਇਸ ਪਿੰਡ ਵਿਚ ਇਕ ਸਰਕਾਰੀ ਮਿਡਲ ਸਕੂਲ ਵੀ ਹੈ। ਬੀਮਾਰ ਪੁਰਸ਼ਾਂ ਲਈ ਨਾਮਧਾਰੀ ਦਰਬਾਰ ਵਲੋਂ ਡਾਕਟਰੀ ਸਹੂਲਤਾਂ ਉਪਲਬਧ ਹਨ।

ਅੱਜ ਕੱਲ੍ਹ ਨਾਮਧਾਰੀ ਸੰਪਰਦਾ ਦੀ ਗੱਦੀ ਤੇ ਮਹਾਰਾਜ ਜਗਜੀਤ ਸਿੰਘ ਜੀ ਬਿਰਾਜਮਾਨ ਹਨ। ਉਹ ਸੰਸਾਰ ਅਮਨ ਤੇ ਭਾਵਆਤਮਕ ਏਕਤਾ ਦੇ ਅਲੰਬਰਦਾਰ ਹਨ ਉਹਨਾਂ ਦੀ ਸੁਯੋਗ ਅਗਵਾਈ ਵਿਚ ਨਾਮਧਾਰੀ ਭਾਰਤ ਦੀ ਪ੍ਰਗਤੀ ਵਿਚ ਬੜਾ ਮਹੱਤਵ ਪੂਰਨ ਯੋਗਦਾਨ ਪਾ ਰਹੇ ਹਨ।

(ਆਕਾਸ਼ਬਾਣੀ ਜਲੰਧਰ ਦੇ ਧੰਨਵਾਦ ਸਹਿਤ)



ਗੁਰੂ ਹਰੀ ਸਿੰਘ

ਜਿਨ੍ਹਾਂ ਨੂੰ ਨਾਮਧਾਰੀ ਆਪਣੀ ਅਰਦਾਸ ਵਿਚ ਸੰਤ ਦਾ ਜਾਮਾ ਕਹਿਕੇ ਯਾਦ ਕਰਦੇ ਹਨ। ਨਾਮਧਾਰੀਆਂ ਉੱਤੇ ਘੋਰ ਸਖਤੀਆਂ ਤੇ ਅਕਾਲੀ ਪ੍ਰੀਖਿਆ ਦੇ ਬਿਖੜੇ ਸਮੇਂ ਵਿਚ ਆਪ ਨੇ ਸ਼ਾਂਤੀ ਧੀਰਜ ਅਤੇ ਖਿਮਾ ਜਿਹੇ ਗੁਣਾਂ ਸਦਕਾ ਨਾਮਧਾਰੀ ਸ਼ਕਤੀ ਨੂੰ ਕੇਂਦ੍ਰਿਤ ਰਖਿਆ। ਇਤਿਹਾਸ ਦੇ ਅਤਿ ਔਖੇ ਦੌਰ ਵਿਚ ਆਪ ਦੀ ਰਾਹਨੁਮਾਈ ਨੇ ਨਾਮਧਾਰੀ ਸੰਗਠਨ ਨੂੰ ਕਾਇਮ ਰਖਿਆ।



ਸਤਿਗੁਰੂ ਰਾਮ ਸਿੰਘ ਚੀਨੀ ਘੋੜੀ ਤੇ ਸਵਾਰ। ਇਸ ਚੀਨੀ ਘੋੜੀ ਨੇ ਏਨੀ ਪ੍ਰਸਿਧਤਾ ਪ੍ਰਾਪਤ ਕੀਤੀ ਹੈ ਕਿ ਅਜ ਤਕ ਸਤਿਗੁਰੂ ਜੀ ਨੂੰ ਚੀਨੀ ਵਾਲਾ ਪਾਤਸ਼ਾਹ ਕਰ ਕੇ ਯਾਦ ਕੀਤਾ ਜਾਂਦਾ ਹੈ। ਪਿਛੇ ਆਪ ਦੇ ਦੋ ਸੂਬੇ ਘੋੜਿਆਂ ਤੇ ਸਵਾਰ ਸੂਬਾ ਸਾਹਿਬ ਸਿੰਘ ਅਤੇ ਸੂਬਾ ਲੱਖਾ ਸਿੰਘ ਅਤੇ ਅਗੇ ਸ਼ਹੀਦੀ ਜਥੇ ਦੇ ਸਿੰਘ ਹਨ : ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਲੋਕਾਂ ਦੇ ਦਿਲਾਂ ਵਿਚ ਅਧਿਆਤਮਕ ਪ੍ਰਭਾਵ ਕੀਤਾ ਉਥੇ ਸਦਾਚਾਰਕ ਕਦਰਾਂ ਕੀਮਤਾਂ ਨੂੰ ਮਜ਼ਬੂਤ ਕੀਤਾ ਅਤੇ ਉਹ ਹਰ ਤਰ੍ਹਾਂ ਦੇ ਜ਼ੁਲਮ ਸਾਹਮਣੇ ਡਟਣ ਯੋਗ ਹੋਏ। ੧੭-੧੮ ਜਨਵਰੀ ੧੮੭੨ ਨੂੰ ਆਪ ਨੂੰ ਅੰਗਰੇਜ਼ ਹਕੂਮਤ ਨੇ ਜਲਾਵਤਨ ਕੀਤਾ। ਅਜ ਤਕ ਨਾਮਧਾਰੀ ਆਪਣੇ ਨਾਤੇ ਕਾਰਜਾਂ ਪਿਛੋਂ ਸਤਿਗੁਰੂ ਰਾਮ ਸਿੰਘ ਦੇ ਦਰਸ਼ਨਾਂ ਦੀ ਯਾਚਨਾ ਕਰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਕਾਰਨ ਹੀ ਭੈਣੀ ਸਾਹਿਬ ਦਾ ਗੁਮਨਾਮ ਪਿੰਡ ਜਗਤ ਪ੍ਰਸਿਧ ਹੋਇਆ ਹੈ। ਅਨੇਕਾਂ ਜੱਪ ਤਪ ਸਮਾਗਮ ਹੋਲੇ ਮਹੱਲੇ ਹਵਨ ਕੀਰਤਨ ਤੇ ਸੰਗੀਤ ਸਮਾਰੋਹ ਇਸ ਧਰਤੀ ਤੇ ਹੋ ਚੁਕੇ ਹਨ। ਇਹਨਾਂ ਸਮਾਗਮਾਂ ਤੇ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਕਾਰਨਾਮਿਆਂ ਤੇ ਸਿਖਿਆਵਾਂ ਨੂੰ ਯਾਦ ਕੀਤਾ ਜਾਂਦਾ ਹੈ ਅਤੇ ਮਾਰਗ ਦਰਸ਼ਨ ਲਿਆ ਜਾਂਦਾ ਹੈ।

"ਰਾਮ ਨਾਮ ਦਾ ਸੇਖਲਾ ਸੜੀਂ ਵਿਕਾਰੀਂ ਦੁਨੀਆ ਸਾਰੀ
ਸੂਰਜ ਚੜ੍ਹਿਆ ਸੱਚ ਦਾ, ਕੂੜ ਪਖੰਡ ਮਿਟੀ ਅੰਧਿਆਰੀ"

# ਬਾਬਾ ਪ੍ਰਤਾਪ ਸਿੰਘ ਜੀ ਦੀਆਂ ਕੁਝ ਯਾਦਾਂ

—ਸ: ਕਪੂਰ ਸਿੰਘ ਆਈ.ਸੀ.ਐਸ.

---

ਇਸ ਲੇਖ ਨੂੰ ਵਰਿਆਮ ਵਿਚ ਮੁੜ ਪ੍ਰਕਾਸ਼ਤ ਕਰਨ ਦਾ ਇਕ ਕਾਰਨ ਇਹ ਹੈ ਕਿ ਇਸ ਦੇ ਵਿਦਵਾਨ ਲੇਖਕ ਸ: ਕਪੂਰ ਸਿੰਘ ਆਈ. ਸੀ. ਐਸ. ਪਿਛਲੇ ਦਿਨੀਂ ਸਦਾ ਲਈ ਵਿਛੜ ਚੁਕੇ ਹਨ। ਕਈ ਪੁਸਤਕਾਂ ਦੇ ਲੇਖਕ 'ਸਿੱਖ ਸੱਚਖੰਡੀਂ' ਦੇ ਸਤੰਭ ਰਹੇ ਹਨ। ਅਕਾਲੀਆਂ ਦੇ ਮਸ਼ਹੂਰ ਅਨੰਦਪੁਰ ਵਾਲੇ ਮਤੇ ਦੇ ਵੀ ਆਪ ਮੂਲ ਲੇਖਕ ਮੰਨੇ ਜਾਂਦੇ ਹਨ। ਆਪ ਨੇ ਆਪਣੀ ਨਿਵੇਕਲੀ ਸ਼ੈਲੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਸਬੰਧੀ ਇਹ ਲੇਖ ਲਿਖਿਆ ਸੀ ਜੋ ਨਵਾਂ ਹਿੰਦੁਸਤਾਨ ਦੇ ਵਿਸ਼ੇਸ਼ ਅੰਕ ਵਿਚ ਪਹਿਲੀ ਵਾਰ ਪ੍ਰਕਾਸ਼ਤ ਹੋਇਆ ਸੀ। ਆਪ ਦੇ ਸਿਆਸੀ ਵਿਚਾਰ ਕੁਝ ਵੀ ਹੋਣ ਪਰ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਆਪ ਮਹਾਨ ਅਕੀਦਤ ਰਖਦੇ ਸਨ। ਆਪਣੇ ਵਿਚਾਰਾਂ ਤੇ ਪਹਿਰਾ ਦੇਂਦਿਆਂ ਵੀ ਉਹਨਾਂ ਨੇ ਨਾਮਧਾਰੀ ਧਾਰਾ ਦੀ ਸ਼ਬਦਾਵਲੀ ਨਹੀਂ ਬਦਲੀ। ਇਸ ਲੇਖ ਰਾਹੀਂ ਜਿਥੇ ਅਸੀਂ ਸ: ਕਪੂਰ ਸਿੰਘ ਜੀ ਨੂੰ ਯਾਦ ਕਰਦੇ ਹਾਂ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਿਮਰਦੇ ਹਾਂ। —ਸੰਪਾਦਕ

---

ਸੰਨ ੧੯੩੩ ਵਿਚ ਜਾਂ ਇਸ ਦੇ ਨੇੜੇ ਤੇੜੇ, ਸਰਵ ਨਾਨਕ ਸੰਪ੍ਰਦਾਈ ਸੰਮੇਲਨ, ਭੈਣੀ ਸਾਹਿਬ ਹੋਇਆ ਸੀ, ਤਾਂ ਸਵਰਗੀਯ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਪਹਿਲੇ ਪਹਿਲ ਮੇਰਾ ਪ੍ਰੀਚੈ ਬਾਬਾ ਪ੍ਰਤਾਪ ਸਿੰਘ ਜੀ ਨਾਲ ਕਰਵਾਇਆ ਸੀ। ਨਿਮ੍ਰਤਾ ਤੇ ਵਿਸ਼ਾਲ ਹਿਰਦੇ ਵਾਲੇ ਉਸ ਗੁਰਮੁਖ ਦਾ ਡੂੰਘਾ ਪ੍ਰਭਾਵ ਮੇਰੇ ਉੱਤੇ ਉਸੇ ਵੇਲੇ ਹੀ ਪਿਆ ਸੀ, ਜਦੋਂ ਕਿ ਮੈਂ ਅਜੇ ਨੌਜਵਾਨ ਸਾਂ, ਕੱਟੜ ਸਿੰਘ ਸਭਾ ਦੀ ਵਿਚਾਰਧਾਰਾ ਦਾ ਧਾਰਨੀ ਅਤੇ ਨਵਾਂ ਨਵਾਂ ਵਲੈਤੋਂ ਮੁੜਿਆ ਸਾਂ ਤੇ ਅਜੇ ਵਿਚਾਰਾਂ ਦੇ ਵਿਤਕਰੇ ਨੂੰ ਸਹਿਨ ਕਰਨ ਦਾ ਗੁਣ ਨਹੀਂ ਸਿਖਿਆ ਸਾਂ। ਉਸ ਸਮੇਂ ਬਾਬਾ ਪ੍ਰਤਾਪ ਸਿੰਘ ਜੀ, ਆਪਣੇ ਪੈਰੋਕਾਰ ਨਾਮਧਾਰੀਆਂ ਖਾਸ ਕਰਕੇ ਸ੍ਰੀ ਨਿਧਾਨ ਸਿੰਘ ਆਲਮ ਦੀ ਭਰਪੂਰ ਮੁਖਾਲਫ਼ਤ ਦੇ ਸਾਹਵੇਂ ਇਸ ਪ੍ਰਸਤਾਵ ਦੀ ਪੂਰਤਾ ਕਰਨ ਲਈ ਕਿ ਨਾਨਕ ਪੰਥੀਆਂ ਦੇ ਇਸ ਸੰਮੇਲਨ ਵਿਚ ਅਰਦਾਸਾ ਦਸਾਂ ਪਾਤਸ਼ਾਹੀਆਂ ਦੇ ਨਾਮ ਉੱਤੇ ਹੀ ਹੋਵੇਗਾ ਇਹ ਉਨ੍ਹਾਂ ਦੀ ਦੂਰਦਰਸ਼ਤਾ, ਦੀਰਘ ਦ੍ਰਿਸ਼ਟੀ, ਸਿੱਖੀ ਦੇ ਹਿਤਾਂ ਦਾ ਅਸੀਮ ਪਿਆਰ, ਅਤੇ ਮਿਲਵਰਤਣੀ ਗੁਣਾਂ ਦਾ ਉੱਤਮ ਪ੍ਰਗਟਾਵਾ ਸੀ, ਜਿਸ ਕਾਰਣ ਉਨ੍ਹਾਂ ਦੇ ਵਿਅਕਤਤਵ ਦਾ ਸਤਿਕਾਰ ਮੇਰੇ ਹਿਰਦੇ ਵਿਚ ਦਿਨੋ ਦਿਨ ਵਧਦਾ ਗਿਆ, ਅਤੇ ਪਿਛੋਂ ਜਾਕੇ, ਜਦੋਂ ਮੈਨੂੰ ਉਨ੍ਹਾਂ ਨਾਲ ਵਧੇਰੇ ਨਿਜੀ ਮੇਲ ਮਿਲਾਪ ਦੇ ਮੁਤਵਾਤਰ ਅਵਸਰ ਮਿਲਦੇ ਰਹੇ, ਤਾਂ ਉਨ੍ਹਾਂ ਦੀ ਕੁਦਰਤੀ ਨਿਮਰਤਾ, ਜੋ ਕਿ ਮਹਾਨ ਆਤਮਾ ਦਾ ਸੱਚਾ ਚਿੰਨ੍ਹ ਹੈ, ਮੈਨੂੰ ਸਾਖ੍ਯਾਤ ਹੁੰਦੀ ਰਹੀ।

੨

ਉਸ ਤੋਂ ਪਿਛੋਂ, ਮੈਂ ਕਈ ਸਾਲ ਲਾਹੌਰ, ਅਸਿਸਟੈਂਟ ਕਮਿਸ਼ਨਰ ਲਗਾ ਰਿਹਾ ਤਾਂ ਅਨੇਕ ਵਾਰ, ਬਾਬਾ ਜੀ ਨੇ ਆਪਣੇ ਕ੍ਰਿਪਾਲੂ ਸੁਭਾਅ ਅਨੁਸਾਰ ਮੈਨੂੰ ਉਚੇਚੇ ਦਰਸ਼ਨ ਦਿਤੇ ਉਨ੍ਹਾਂ ਦਿਨਾਂ ਦੀ ਇਕ ਘਟਨਾ ਮੇਰੀਆਂ ਅਭੁੱਲ ਯਾਦਾਂ ਵਿਚੋਂ ਹੈ। ਬਸੰਤ ਦਾ ਨਾਮਧਾਰੀ ਪਵਿਤਰ ਪੁਰਬ ਸੀ ਅਤੇ ਲਾਹੌਰ ਦੇ ਟਾਊਨਹਾਲ ਦੇ ਸਾਹਮਣੇ ਭੰਗੀਆਂ ਵਾਲੀ ਤੋਪ ਦੇ ਨੇੜੇ, ਲਾਹੌਰ ਦੀਆਂ ਨਾਮਧਾਰੀ ਸੰਗਤਾਂ ਵਲੋਂ ਇਕ ਪ੍ਰੀਤ ਮਿਲਣੀ ਦਾ ਪ੍ਰਬੰਧ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ ਸੀ, ਜਿਸ ਵਿਚ ਮੈਨੂੰ ਵੀ ਨਿਮੰਤ੍ਰਣ ਦੇ ਕੇ, ਉਚੇਚਾ ਬੁਲਾਇਆ ਹੋਇਆ ਸੀ। ਬਸੰਤੀ ਸ਼ਾਮਿਆਨੇ ਦੇ ਦੁਆਲੇ ਦੁਆਲੇ ਬਸੰਤੀ ਕਨਾਤਾਂ ਅਤੇ ਵਿਚ ਬਸੰਤੀ ਰੰਗ ਦੀਆਂ ਝੰਡੀਆਂ ਤੇ ਬਸੰਤੀ ਫੁਲਾਂ ਦੇ ਹਾਰ ਟੰਗੇ ਹੋਏ। ਮੇਜ਼ਾਂ ਕੁਰਸੀਆਂ ਲਗੀਆਂ ਹੋਈਆਂ ਅਤੇ ਮੇਜ਼ਾਂ ਉਤੇ ਬਸੰਤੀ ਮੇਜ਼ ਪੋਸ਼ ਅਤੇ ਵਿਚਕਾਰ ਬਾਬਾ ਪ੍ਰਤਾਪ ਸਿੰਘ ਜੀ, ੨੦-੨੫ ਸਿੱਧੀਆਂ ਪੱਗਾਂ ਵਾਲੇ ਅਤੇ ਬਸੰਤੀ ਚੋਲਿਆਂ ਵਾਲੇ ਨਾਮਧਾਰੀ ਸਿੰਘਾਂ ਸਮੇਤ ਸੁਸ਼ੋਭਤ, ਬੜਾ ਪ੍ਰਭਾਵਸ਼ਾਲੀ ਦ੍ਰਿਸ਼ ਬਣਿਆ ਹੋਇਆ ਸੀ। ਕੇਸਰੀ ਰੰਗ ਦੀਆਂ ਮਠਿਆਈਆਂ ਅਤੇ ਸੰਗਤਰੇ ਰੰਗ ਲੈਮੋਨੇਡ ਤੇ ਸ਼ਰਬਤ ਪ੍ਰਾਹੁਣਿਆਂ ਨੂੰ ਵਰਤਾਇਆ ਗਿਆ ਤੇ ਪਿਛੋਂ ਤਕਰੀਰਾਂ ਆਰੰਭ ਹੋਈਆਂ, ਬਾਬਾ ਰਾਮ ਸਿੰਘ ਜੀ ਦੇ ਜੀਵਨ ਚਰਿੱਤਰ ਉਤੇ। ਨਾਮ ਤਾਂ ਯਾਦ ਨਹੀਂ ਪਰ ਕੋਈ ਨੌਜਵਾਨ ਜਿਹਾ, ਜੋਸ਼ੀਲਾ ਕੂਕਾ ਸੀ ਜੋ ਉਠ ਕੇ ਤਕਰੀਰ ਕਰਨ ਲਗਾ ਤਾਂ ਬਾਬਾ ਰਾਮ ਸਿੰਘ ਬਾਰੇ ਸਾਖੀ ਤੇ ਸਾਖੀ ਸੁਣਾਈ ਜਾਵੇ। ਇਹ ਉਹ ਸਮਾਂ ਸੀ ਜਦੋਂ ਸਮੂਹ ਸਿੱਖ, ਕੀ ਨਾਮਧਾਰੀ ਤੇ ਕੀ ਅਕਾਲੀ, ਇਹ ਸਿੱਧ ਕਰਨ ਉਤੇ ਤਤਪਰ ਸਨ ਕਿ ਸਿੱਖ ਮੱਤ ਦੇ ਸਿੱਖ ਗੁਰੂ

ਗਾਂਧੀਵਾਦ ਦਾ ਵਿਰੋਧ ਨਹੀਂ ਸਗੋਂ ਸਮਰਥਨ ਕਰਦੇ ਹਨ। ਇਹ ਕਥੀ ਸਾਖੀ, ਕਿ ਸ਼ਹੀਦੀ ਲੈਣ ਲਈ ਤੁਰਨ ਤੋਂ ਪਹਿਲਾਂ, ਸਾਹਿਬਜ਼ਾਦੇ ਹਰਿ ਗੋਬਿੰਦ ਨੂੰ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਨ ਦਾ ਹੁਕਮ ਦੇਣ ਵਾਲੇ, 'ਗੁਰੂ ਅਰਜਨ ਪ੍ਰਤੱਖ ਹਰਿ,' ਦੁਸ਼ਟ-ਦਮਨ ਪ੍ਰਥਾ ਦੇ ਬਾਨੀ ਨਹੀਂ ਸਨ, ਸਗੋਂ ਸ਼ਾਂਤਮਈ ਦੇ ਪ੍ਰਥਮ ਅਵਤਾਰ ਸਨ, ਉਨ੍ਹਾਂ ਦਿਨਾਂ ਵਿਚ ਹੀ, ਅਕਾਲੀ ਪ੍ਰਚਾਰਕਾਂ ਤੇ ਲੀਡਰਾਂ ਨੇ ਗਾਂਧੀ ਜੀ ਦੇ ਤੇਜ ਤੋਂ ਪ੍ਰਭਾਵਤ ਹੋਕੇ ਘੜੀ ਤੇ ਪਰਚਾਰੀ ਸੀ।

'ਤਤੀ ਲੋਹ ਉਤੇ ਬੈਠੇ ਗੁਰੂ ਅਰਜਨ, ਸ਼ਾਂਤਮਈ ਦਾ ਪ੍ਰਥਮ ਅਵਤਾਰ ਭਾਈ'

ਉਪਰੋਕਤ ਕੂਕੇ ਨੇ ਆਪਣੀ ਤਕਰੀਰ ਵਿਚ ਕਿਹਾ ਕਿ ਜਦੋਂ ਬਾਬਾ ਰਾਮ ਸਿੰਘ ਜੀ, ਅਨੰਦਪੁਰ ਸਾਹਿਬ ਹੋਲੇ ਮਹਲੇ ਦੇ ਦਰਸ਼ਨਾਂ ਲਈ ਗਏ ਤਾਂ ਹਸਤੇ ਵਿਚ ਆਮਖੇ ਡੇਰੇ ਉਤੇ ਕੋਈ ਸਿੰਘ ਭਰੇ ਦੀਵਾਨ ਵਿਚ ਦਸਮ ਪਾਤਸ਼ਾਹ ਦੇ ਕਰ ਕਮਲਾਂ ਦੀ ਇਕ ਕ੍ਰਿਪਾਨ ਬਾਬਾ ਰਾਮ ਸਿੰਘ ਜੀ ਨੂੰ ਭੇਟ ਕਰਨ ਲਈ ਲਿਆਇਆ ਤਾਂ ਬਾਬਾ ਜੀ ਨੇ ਉਹ ਪਵਿਤ੍ਰ ਕ੍ਰਿਪਾਨ ਪਹਿਲਾਂ ਤਾਂ ਆਪਣੇ ਮਸਤਕ ਨਾਲ ਛੁਹਾਈ ਤੇ ਫੇਰ ਸੰਗਤਾਂ ਦੇ ਜੋੜਿਆਂ ਵਿਚ ਵਗਾਹ ਮਾਰੀ ਕਿ ਹੁਣ ਤਲਵਾਰ ਦਾ ਯੁਗ ਸਮਾਪਤ ਹੋ ਚੁਕਾ ਹੈ ਅਤੇ ਸ਼ਾਂਤਮਈ ਦਾ ਯੁਗ ਆ ਗਿਆ ਹੈ, ਇਸ ਲਈ ਕ੍ਰਿਪਾਨ ਸਿੱਖੀ ਵਿਚੋਂ ਖਾਰਜ ਸਮਝੀ ਜਾਵੇ। ਮੈਂ ਇਹ ਊਲ ਜਲੂਲ ਅਵੱਗਿਆ ਭਰਪੂਰ ਗੱਲਾਂ ਸਹਿਣ ਨਾ ਕਰ ਸਕਿਆ ਅਤੇ ਆਪਣੇ ਦੋ ਹਿੰਦੂ ਸਾਥੀਆਂ ਸਮੇਤ ਸ਼ਾਮਿਆਨੇ ਚੋਂ ਬਾਹਰ ਨਿਕਲ ਆਇਆ। ਬਾਬਾ ਪ੍ਰਤਾਪ ਸਿੰਘ ਜੀ ਮਤ ਵਿਥਿਆ ਜਾਤ ਗਏ ਤੇ ਮੇਰੇ ਪਿਛੇ ਸੰਤ ਮੰਗਲ ਸਿੰਘ ਕੂਕੇ ਪ੍ਰਚਾਰਕ ਨੂੰ ਭੇਜਿਆ ਕਿ ਮੋੜ ਲਿਆਓ। ਜਦੋਂ ਕਰੋਧ ਵਸ ਹੋ ਕੇ ਵਾਪਸ ਮੁੜਨੋਂ ਨਾਂਹ ਕੀਤੀ ਤਾਂ ਸੰਤ ਮੰਗਲ ਸਿੰਘ ਜੀ ਕਹਿਣ ਲਗੇ, ਤੁਸੀਂ ਕੀ ਸਮਝਦੇ ਹੋ ਕਿ ਜਿਨ੍ਹਾਂ ਨੇ ਮੈਨੂੰ ਤੁਹਾਨੂੰ ਮੋੜਨ ਭੇਜਿਆ ਹੈ, ਅਤੇ ਜਿਨ੍ਹਾਂ ਦਾ ਪੂਰਬ ਅਤੇ ਬਸੰਤ ਨੂੰ ਮਨਾਇਆ ਜਾ ਰਿਹਾ ਹੈ, ਉਨ੍ਹਾਂ ਨੂੰ ਇਸ ਗੈਰ ਜ਼ਿਮੇਵਾਰ ਬੁਲਾਰੇ ਦੀਆਂ ਵਾਹਿਯਾਤ ਗਲਾਂ ਦਾ ਕੋਈ ਦੁਖ ਨਹੀਂ ਹੋਵੇਗਾ, ਜੋ ਸਤਿਗੁਰੂ ਰਾਮ ਸਿੰਘ ਤੇ ਇਹ ਤੁਹਮਤ ਲਾ ਰਿਹਾ ਹੈ ਕਿ ਉਹਨਾਂ ਨੇ ਹਲਤ ਪਲਤ ਦੇ ਰਾਖੇ, ਦਸਮ ਪਾਤਸ਼ਾਹ ਦੇ ਕਰ ਕਮਲਾਂ ਦੀ ਕਿਰਪਾਨ ਸੰਗਤਾਂ ਦੇ ਜੋੜਿਆਂ ਵਿਚ ਵਗਾਹ ਮਾਰੀ। ਪਰ ਹੁਣ ਐਥੇ ਇਸ ਵੇਲੇ ਕੀ ਰੌਲਾ ਪਾਈਏ?' ਮੈਂ ਵਾਪਸ ਪਰਤ ਕੇ ਸ਼ਾਮਿਆਨੇ ਵਿਚ ਨਾ ਗਿਆ ਤਾਂ ਕੁਝ ਦਿਨਾਂ ਉਪਰੰਤ ਮੈਂ ਲਾਹੌਰ ਦੀਆਂ ਜ਼ਿਲਾ ਕਚਹਿਰੀਆਂ ਦੀ ਉਪਰਲੀ ਛੱਤ ਦੇ ਇਕ ਕਮਰੇ ਵਿਚ ਅਦਾਲਤ ਲਾਈ ਬੈਠਾ ਸੀ ਕਿ ਸੁਨੇਹਾ ਪੁਜਾ ਕਿ ਬਾਬਾ ਪਰਤਾਪ ਸਿੰਘ ਜੀ ਕਚਿਹਰੀਆਂ ਤੋਂ ਬਾਹਰ ਹਨ ਤੇ ਮੈਨੂੰ ਮਿਲਣਾ ਚਾਹੁੰਦੇ ਹਨ। ਮੈਂ ਬਾਹਰ ਸੜਕ ਉਤੇ ਆਇਆ ਤਾਂ ਮੋਟਰ ਵਿਚ ਬੈਠੇ ਸਨ ਅਤੇ ਪੰਜ ਸਿੰਘ ਸਣੇ ਡਰਾਈਵਰ ਹੋਰ ਸਨ। ਕਹਿਣ ਲਗੇ ਤੁਸੀਂ ਉਸ ਦਿਨ ਬਸੰਤ ਦੇ ਦੀਵਾਨ ਵਿਚੋਂ ਗੁਸੇ ਹੋ ਕੇ ਉਠ ਆਏ ਤਾਂ ਸਾਨੂੰ ਖੇਦ ਪੁਜਾ। ਉਸ ਬੁਲਾਰੇ ਨੂੰ ਅਸਾਂ ਬੜੀ ਕਰੜੀ ਤੰਬੀਹ ਕੀਤੀ ਹੈ, ਫਿਰ ਜਿਵੇਂ ਮਨੋਂ ਵਚਨੀ ਕਰ ਰਹੇ ਹੋਣ, ਕਿਹੋ ਨੇ, 'ਸਿਖੀ ਵਿਚੋਂ ਦਸਮ ਪਾਤਸ਼ਾਹ ਦੀ ਦਾਤ, ਕ੍ਰਿਪਾਨ ਨੂੰ ਖਾਰਜ ਕਰਨ ਵਾਲਾ ਨਾ ਕੋਈ ਜੰਮਿਆ ਹੈ ਅਤੇ ਨਾ ਕੋਈ ਜੰਮੇਗਾ।' ਜਦੋਂ ਸੰਨ ੧੯੪੭ ਦਾ ਖਿਚੜਾ ਸਮਾਂ, ਪੰਜਾਬ ਅਤੇ ਸਿਖਾਂ ਸਿਰ ਆ ਰਿਹਾ ਸੀ ਤਾਂ ਅਪਰੈਲ ਦੇ ਮਹੀਨੇ, ਜਦੋਂ ਮੈਂ ਲਾਹੌਰ ਦੇ ਸੈਕਰੇਟੇਰੀਅਟ ਵਿਚ ਡਿਪਟੀ ਸੈਕਰੇਟਰੀ ਲਗਾ ਹੋਇਆ ਸੀ, ਤਾਂ ਮੈਨੂੰ ਅਚਾਨਕ ਬਾਬਾ ਪਰਤਾਪ ਸਿੰਘ ਜੀ ਦੇ ਦਰਸ਼ਨ, ਕਮੇਟੀ ਬਾਗ਼ ਵਿਚ ਹੋ ਗਏ। ਮੈਂ ਦੇਖ ਕੇ ਮੋਟਰ ਖਲ੍ਹਾਰ ਲਈ, ਤਾਂ ਮਿਲਣ ਉਤੇ ਪਹਿਲੋਂ ਗੱਲ ਇਹ ਆਖੀ ਕਿ ਅਸਾਂ ਸਭ ਨਾਮਧਾਰੀਆਂ ਨੂੰ ਹੁਕਮ ਕਰ ਦਿਤਾ ਹੈ ਕਿ ਕ੍ਰਿਪਾਨ ਦੇ ਅਖੰਡ ਧਾਰਨੀ ਬਣਨ, ਇਹੋ ਸਾਹਿਬ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ।' ਉਸ ਸਮੇਂ ਨਿਧਾਨ ਸਿੰਘ ਆਲਮ ਭੀ ਉਨ੍ਹਾਂ ਦੇ ਹਮ ਰਕਾਬ ਸਨ ਤੇ ਮੈਨੂੰ ਸੰਬੋਧਨ ਕਰਕੇ ਕਹਿਣ ਲਗੇ, "ਸਤਿਗੁਰੂ ਰਾਮ ਸਿੰਘ ਜੀ ਜਦੋਂ ਕਦੀ ਭੀ ਕੋਈ ਬਚਨ ਸਿੱਖਾਂ ਪ੍ਰਤੀ ਕਰਦੇ ਸਨ ਤਾਂ ਇਹੋ ਕਿਹਾ ਕਰਦੇ ਸਨ, ਇਹ ਮੈਂ ਆਪਣੇ ਵਲੋਂ ਨਹੀਂ ਕਹਿੰਦਾ ਦਸਮ ਪਾਤਸ਼ਾਹ ਦਾ ਹੁਕਮ ਹੈ।"

੩

੨੪ ਜੂਨ ਸੰਨ ੧੯੪੭ ਦਾ ਦਿਨ ਸੀ ਅਤੇ ਮੈਂ ਦੁਪਹਿਰਾਂ ਦੇ ਵੇਲੇ ਫਲੈਟੀ ਹੋਟਲ ਵਿਚ, ਆਪਣੇ ਕਮਰੇ ਵਿਚ ਬੈਠਾ, ਜੋ ਘਲੂਘਾਰਾ ਉਨ੍ਹਾਂ ਦਿਨਾਂ ਵਿਚ ਸਾਰੇ ਪੰਜਾਬ ਵਿਚ ਅਤੇ ਲਾਹੌਰ ਵਿਚ ਖਾਸ ਕਰਕੇ ਵਾਪਰ ਰਿਹਾ ਸੀ, ਉਸਦੇ ਰੂਪ ਰੇਖਾ ਅਤੇ ਉਸਦੇ ਕਾਰਨਾਂ ਉਤੇ ਵਿਚਾਰ ਕਰ ਰਿਹਾ ਸਾਂ। ਮੇਰੀ ਸਿਮ੍ਰਤੀ ਦੀਆਂ ਅੱਖਾਂ ਦੇ ਸਾਹਮਣਿਓਂ ਪਿਛਲੇ ੯ ਸੌ ਸਾਲ ਦੀ ਤਾਰੀਖ ਦੇ ਸੀਨ ਤੇ ਘੁੰਮਣ ਘੇਰੇ ਲੰਘ ਰਹੇ ਸਨ। ਮਹਿਮੂਦ ਗਜ਼ਨਵੀ ਸ਼ਹਾਬੁਦੀਨ ਗੋਰੀ, ਪਠਾਨ, ਮੁਗਲ, ਸਿੱਖ ਮਤ ਦਾ ਜਨਮ, ਖਾਲਸੇ ਦੀ ਉਤਪਤੀ, ਮੀਰ ਮੰਨੂੰ, ਸੂਬਾ ਅਬਦੁਸਮੱਦ, ਵਡੇ ਛੋਟੇ ਘਲੂਘਾਰੇ, ਖਾਲਸਾ



ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਚਨ-ਬਿਲਾਸ ਕਰਦੇ ਹੋਏ ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਾਲ ਬਿਰਾਜਮਾਨ ਹਨ।

ਸਤਰਾਜ ਦੀ ਸਥਾਪਤੀ, ਸਿੱਖ ਰਾਜ ਦਾ ਪ੍ਰਸੰਗ, ਸਰਦਾਰ ਸ਼ਾਮ ਸਿੰਘ, ਚਤਰ ਸਿੰਘ, ਸ਼ੇਰ ਸਿੰਘ ਅਟਾਰੀ, ਭਾਈ ਮਹਾਰਾਜ ਸਿੰਘ। ਬਾਬਾ ਰਾਮ ਸਿੰਘ ਦਾ ਧਿਆਨ ਕੀਤਾ ਤਾਂ ਕੜਕ ਕਰਕੇ, ਜਾਗ੍ਰਤ ਅਵਸਥਾ ਤੋਂ ਉਥਾਨ ਹੋ ਕੇ, ਸੁਪਨ ਅਵਸਥਾ ਦੀ ਉਪਰਲੀ ਸੀਮਾਂ ਉਤੇ ਮੇਰੇ ਮਨ ਤੇ ਖੜੀ ਜਾਂ ਖੜੇ ਹੋਏ ਅਤੇ ਹੋਲੀ ਜਿਹੀ ਅਡੋਲਤਾ ਮੇਰਾ ਸਿਰ ਮਾਪਮਣੀ ਮੇਜ਼ ਉਤੇ ਜਾ ਟਿਕਿਆ। ਕੀ ਦੇਖਦਾ ਹਾਂ ਕਿ ਬਾਬਾ ਰਾਮ ਸਿੰਘ ਜੀ, ਇਕ ਸਿੰਘ ਅਰਦਲ ਵਿਚ ਬੂਹਾ ਖੋਹਲ ਮੇਰੇ ਕਮਰੇ ਕਲੈਟੀ ਹੋਟਲ ਵਿਚ ਆ ਵੜੇ ਹਨ। ਮੈਂ ਉਠ ਕੇ ਫਤਹਿ ਬੁਲਾਈ ਅਤੇ ਉਹ ਫਰਸ਼ ਉਤੇ ਹੀ ਮੇਰੇ ਕੋਲ ਬੈਠ ਗਏ। ਅਰਦਲੀ ਸਿੰਘ ਪਿਛੇ ਖੜਾ ਰਿਹਾ ਤੇ ਬਾਬਾ ਜੀ ਕਹਿਣ ਲਗੇ, "ਭਾਈ ਸਿਖਾ, ਹੋਰ ਬਚਨ ਫੇਰ ਕਰਾਂਗੇ ਅਸਾਂ ਨੂੰ ਭੁਖ ਲਗੀ ਏ ਕੁਝ ਛਕਣ ਨੂੰ ਦੇਹ।" ਤਦ ਅਰਦਲੀ ਨੇ ਕਿਹਾ ਸਤਿਗੁਰਾਂ ਨੂੰ ਭੁਖ ਲਗੀ ਹੈ, ਪ੍ਰਸ਼ਾਦ ਛਕਾਓ ਪਹਿਲਾਂ। ਕਮਰਾ ਓਹੋ ਕਲੈਟੀ ਹੋਟਲ ਦਾ ਸੀ, ਪਰ ਓਹੋ ਸ਼ਿਕੂ ਜਿਸ ਵਿਚ ਮੇਰੀ ਮਾਤਾ, ਜਦੋਂ ਮੈਂ ਬਚਪਨ ਵਿਚ ਲਾਇਲਪੁਰ ਦੇ

ਇਕ ਪਿੰਡ ਵਿਚ ਆਪਣੇ ਪਿਤ੍ਰੀ ਅਸਥਾਨ ਵਿਚ ਰਹਿੰਦਾ ਸੀ, ਰੋਟੀਆਂ ਰਖ ਕੇ ਆਪ ਖੇਤਾਂ ਨੂੰ ਚਲੀ ਜਾਂਦੀ ਹੁੰਦੀ ਸੀ, ਕਮਰੇ ਵਿਚ ਲਟਕ ਰਿਹਾ ਸਿਖਾਈ ਦਿਤਾ। ਮੈਂ ਉਨ ਕੇ ਉਸ ਤੋਂ ਪੋਣਾ ਲਾਹ ਕੇ ਖੋਹਲਿਆ ਤਾਂ ਵਿਚ ਦੋ ਕਣਕ ਦੀਆਂ ਘਿਓ ਚੋਪੜੀਆਂ ਰੋਟੀਆਂ ਤੇ ਦੋ ਟੁਕੜੇ ਅੰਬ ਦੇ ਆਚਾਰ ਦੇ ਪਏ ਸਨ। ਮੈਂ ਬਾਬਾ ਰਾਮ ਸਿੰਘ ਜੀ ਦੇ ਹੱਥਾਂ ਉਤੇ ਰਖੇ ਤਾਂ ਉਹਨਾਂ ਨੇ ਪ੍ਰਸ਼ਾਦਾ ਤੇ ਇਕ ਅੰਬ ਦੇ ਆਚਾਰ ਦੀ ਫਾੜੀ ਆਪਣੇ ਸਾਥੀ ਸਿੰਘ ਨੂੰ ਦੇ ਦਿਤੀ ਅਤੇ ਦੋਹਾਂ ਨੇ ਚੁਪ ਚਾਪ ਪ੍ਰਸ਼ਾਦੇ ਛਕ ਲਏ। ਫਿਰ ਮੈਂ ਇਕ ਦੋ ਗੱਲਾਂ ਪੁਛੀਆਂ ਤਾਂ ਉਹਨਾਂ ਨੇ ਸਪਸ਼ਟ ਉਤਰ ਮੈਨੂੰ ਬਖਸ਼ੇ ਅਤੇ ਅੰਤ ਨੂੰ ਦੁਖ ਭਰੀ ਆਵਾਜ਼ ਵਿਚ ਮੈਨੂੰ ਕਹਿਣ ਲਗੇ, "ਅਸਾਨੂੰ ਠੀਕ ਸਮਝਿਆ ਕਿਸੇ ਨਾ, ਠੀਕ ਸਮਝਿਆ ਕਿਸੇ ਨਹੀਂ। ਬਸ ਇਹ ਬਚਨ ਹੋਏ ਤੇ ਮੈਂ ਹੁਬਕਾ ਖਾ ਕੇ, ਜਾਗਰਤ ਦੇਸ਼ ਵਿਚ ਆ ਗਿਆ। ਉਹੋ ਕਮਰਾ ਤੇ ਉਹੋ ਕੁਰਸੀ ਤੇ ਮੇਜ਼, ਜਿਸ ਉਤੇ ਮੈਂ ਬੈਠਾ ਹੋਇਆ ਸਾਂ। ਮੈਂ ਇਹ ਅਦਭੁਤ ਗੱਲ, ਧਿਆਨ ਸਿੰਘ ਜੀ ਪਥਰਾ ਵਾਲਿਆਂ ਨਾਲ ਉਹਨਾਂ ਦਿਨਾਂ

ਵਿਚ ਸਰਸਰੀ ਤੌਰ ਤੇ ਕੀਤੀ ਤਾਂ ਇਹ ਕਹਿਣ ਲਗੇ, "ਬੜੇ ਭਾਗਾਂ ਵਾਲੇ ਹੋ, ਜਿਨ੍ਹਾਂ ਦੇ ਹਥੋਂ ਪ੍ਰਸ਼ਾਦ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਛਕਿਆ ਹੈ।"

੪

ਇਸ ਤੋਂ ਕੁਝ ਦਿਨ ਪਿਛੋਂ ਹੀ ਮੈਂ ਧਰਮਸਾਲਾ, ਕਾਂਗੜੇ ਦੇ ਜ਼ਿਲੇ ਡਿਪਟੀ ਕਮਿਸ਼ਨਰ ਜਾ ਲਗਾ। ਅਕਤੂਬਰ ਸੰਨ ੧੯੪੭ ਦਾ ਅੰਤ ਸੀ, ਤੇ ਮਾਸਟਰ ਤਾਰਾ ਸਿੰਘ ਜੀ, ਕੁਝ ਮਾਂਦੇ ਹੋਣ ਦੇ ਕਾਰਣ ਮੇਰੇ ਕੋਲ ਹੀ ਠਹਿਰੇ ਹੋਏ ਸਨ। ਡਿਪਟੀ ਕਮਿਸ਼ਨਰ ਦੇ ਬੰਗਲੇ ਦੇ ਘਾਹ-ਮੈਦਾਨ ਵਿਚ ਮੈਂ, ਮੇਰਾ ਬੱਚਾ, ਮਾਸਟਰ ਤਾਰਾ ਸਿੰਘ ਜੀ ਅਤੇ ਮੇਰੀ ਸਿੰਘਣੀ ਬੈਠੇ ਸਾਂ, ਕਿ ਬਾਬਾ ਪ੍ਰਤਾਪ ਸਿੰਘ ਜੀ ਸਮੇਤ ਪੰਜ ਨਾਮਧਾਰੀ ਸਿੰਘ ਮੇਰੀ ਕੋਠੀ ਵਾਲੀ ਪਹਾੜੀ ਉਤੇ ਆ ਚੜ੍ਹੇ। ਚਿਟੇ ਸਫੈਦ ਬਸਤਰ ਸਭ ਸਿੰਘਾਂ ਦੇ ਸਿਧੀਆਂ ਦਸਤਾਰਾਂ, ਖੁਲੇ ਦਾੜ੍ਹੇ, ਉਨ ਦੀਆਂ ਮਾਲਾ ਗਲਾਂ ਵਿਚ, ਅੱਖਾਂ ਤੇ ਯਕੀਨ ਨਾ ਆਵੇ ਕਿ ਇਹ ਸੰਨ ੧੯੪੭ ਹੈ ਕਿ ਸੰਨ ੧੮੪੭। ਮੈਂ ਸਤਿਕਾਰ ਨਾਲ ਸਭ ਨੂੰ ਬਿਠਾਇਆ, ਸੁਖ ਸਾਂਦ ਪੁਛੀ ਅਤੇ ਪਾਣੀ ਧਾਣੀ ਦੀ ਸੇਵਾ ਉਪਰੰਤ ਮੇਰੀ ਸਿੰਘਣੀ ਨੇ ਇਕ ਦੁਸ਼ਾਲਾ ਤੇ ੫੧ ਰੁਪਏ ਚਾਂਦੀ ਦੇ ਥਾਲ ਵਿਚ ਰਖ ਲਿਆ, ਬਾਬਾ ਪ੍ਰਤਾਪ ਸਿੰਘ ਦੀ ਭੇਟ ਕੀਤੇ। ਮਾਸਟਰ ਤਾਰਾ ਸਿੰਘ ਜੀ ਹਸਕੇ ਕਹਿਣ ਲਗੇ, 'ਮੇਰੀ ਨੀਲੀ ਪੱਗ ਕਰਕੇ ਮੇਰਾ ਇਸ ਤਰ੍ਹਾਂ ਸਤਿਕਾਰ ਨਹੀਂ ਸੀ ਹੋਇਆ?' ਮੈਂ ਉੱਤਰ ਦਿਤਾ "ਨੀਲਾਂਬਰੀ ਬਸਤਰ ਤਾਂ ਆਪ ਦਸਮ ਪਾਤਸ਼ਾਹ ਦਾ ਪ੍ਰਿਯ ਚਿੰਨ ਹਨ ਪਰ ਤੁਹਾਡੀ ਪੱਗ ਦੇ ਪੇਚ ਐਸੇ ਗੁਰਮੁਖੀ ਹਨ ਜਿਸ ਤਰ੍ਹਾਂ ਇਨ੍ਹਾਂ ਨਾਮਧਾਰੀ ਸਿੰਘਾਂ ਦੇ?" ਇਹ ਸੁਣਕੇ ਬਾਬਾ ਪ੍ਰਤਾਪ ਸਿੰਘ ਜੀ ਅਤੇ ਹੋਰ ਸਭ ਪ੍ਰਸੰਨ ਹੋ ਕੇ ਹੱਸ ਪਏ। ਮੈਂ ਕੁਝ ਕਹਿਣ ਲਗਾ ਸੀ, ਕਿ ਬਾਬਾ ਪ੍ਰਤਾਪ ਸਿੰਘ ਜੀ ਆਪ ਹੀ ਬੋਲ ਪਏ ਅਸੀਂ ਲੋਕ ਤਾਂ ਸਿਖੀ ਦੀ ਯਾਚਨਾ ਅਰਦਾਸ ਹੀ ਕਰਦੇ ਹਾਂ, ਅਕਾਲੀ ਗੁਰੂ ਦੀਆਂ ਲਾਡਲੀਆਂ ਫੌਜਾਂ ਹਨ, ਸਾਡਾ ਇਹਨਾਂ ਨਾਲ ਕੀ ਮੁਕਾਬਲਾ?' ਇਉਂ ਵਾਤਾਵਰਣ ਨਿਰੇ ਹਾਸੇ ਤੋਂ ਨਿਮਰਤਾ ਦੀ ਉਚਤਾ ਵਲ ਚਲਾ ਗਿਆ ਤਾਂ ਬਾਬਾ ਪ੍ਰਤਾਪ ਸਿੰਘ ਜੀ ਆਖਣ ਲਗੇ, 'ਅਸਾਂ ਤੁਹਾਡੇ ਨਾਲ ਕੁਝ ਇਕਲਿਆਂ ਬਚਨ ਕਰਨੇ ਹਨ।' ਤਦ ਅਸੀਂ ਦੋਵੇਂ ਕੋਠੀ ਦੇ ਡਰਾਇੰਗ ਰੂਮ ਵਿਚ ਚਲੇ ਗਏ ਤਾਂ ਆਖਿਓਨੇ, '੨੪ ਜੂਨ ਨੂੰ ਬਾਪਰੇ ਲਾਹੌਰ ਵਾਲੇ ਚਮਤਕਾਰ ਦਾ ਸਾਰਾ ਸਮਾਚਾਰ ਮੈਨੂੰ ਇਨ ਬਿਨ ਸੁਣਾਓ।' ਮੈਂ ਅਲਫ ਤੋਂ ਯੇ ਤਕ ਸਾਰੇ ਚਮਤਕਾਰ ਦਾ ਵਿਸਥਾਰ ਸੁਣਾਇਆ ਤਾਂ ਮੇਰੇ ਉਤੇ ਬੜੀ ਲੰਮੀ ਜਿਰਹ ਕੀਤੀ। 'ਜਾਗਦੇ ਸਾਓ ਕਿ ਸੁਤੇ ਹੋਏ?' ਮੈਂ ਕਿਹਾ ਕਿ, 'ਜਾਗਰਤ ਦੇ ਪਰਲਾ ਕਿਨਾਰਾ ਅਤੇ ਸੁਸ਼ੋਪਤ ਅਵਸਥਾ ਦੇ ਉਰਾਰਲਾ ਕੰਢਾ ਸੀ ਜਿਥੇ ਮੈਂ ਖਲੋਤਾ ਸਾਂ।' ਫੇਰ ਕਹਿਣ ਲਗੇ, 'ਕਮਰੇ ਵਿਚ ਸੂਰਜ ਦਾ ਚਾਨਣ ਸੀ ਕਿ ਤਾਰਿਆਂ ਦੀ ਲੋਅ?' ਮੈਂ ਕਿਹਾ, 'ਸੂਰਜ ਦਾ ਚਾਨਣ ਨਹੀਂ ਸੀ ਪਰ ਧੀਮਾਂ ਚਾਨਣ ਸੀ, ਤਾਰਿਆਂ ਤੋਂ ਵਧ।' ਫੇਰ ਕਹਿਣ ਲਗੇ, 'ਸਤਿਗੁਰੂ (ਰਾਮ ਸਿੰਘ ਜੀ) ਦੇ ਨੇਤਰ ਚਮਕਦੇ ਸਨ?' ਮੈਂ ਕਿਹਾ ਇਹ ਗੱਲ ਮੈਂ ਧਿਆਨ ਨਾਲ ਵੇਖੀ ਸੀ, ਤ੍ਰਾਟਕ ਨੇਤਰ ਸਨ।' ਅੰਤ ਨੂੰ ਪੁਛਿਆ, 'ਖੜ੍ਹਿਆਂ ਬੈਠਿਆਂ ਦਾ ਸਰੀਰ ਧਰਤੀ ਨਾਲ ਛੋਂਹਦਾ ਸੀ।' ਮੈਂ ਦੱਸਿਆ, 'ਅਸੀ ਕੁ ਇੰਚ ਧਰਤੀ ਨਾਲੋਂ ਅਛੋਹ ਸੀ।' ਆਖਰ ਨੂੰ ਕਿਹਾ 'ਜਿਹੜਾ ਸਿੰਘ ਅਰਦਲ ਵਿਚ ਸੀ ਉਸ ਦਾ ਹੁਲੀਆ ਦਸੋ, ਮੈਂ ਦਸਿਆ ਤਾਂ ਕਹਿਣ ਲਗੇ, 'ਠੀਕ ਇਹ...ਸਿੰਘ ਹੀ ਸੀ।' ਇਉਂ ਆਖਿਆ ਅਤੇ ਮੇਰੇ ਚਰਨਾਂ ਨੂੰ ਦੋਵੇਂ ਹੱਥ ਲਾ ਦਿਤੇ। 'ਬੜੇ ਵਡੇ ਭਾਗਾਂ ਵਾਲੇ ਹੋ, ਤੁਹਾਨੂੰ ਸਤਿਗੁਰੂ ਨੇ ਦੇਵ ਰੂਪ ਵਿਚ ਦਰਸ਼ਨ ਦਿਤੇ ਹਨ।'

ਜਦੋਂ ਬਾਹਰ ਆਏ ਤਾਂ ਇਕ ਨਾਲ ਦੇ ਸਿੰਘ ਨੇ ਪੁਛਿਆ, 'ਕਿਉਂ ਜੀ ਕੰਮ ਬਣ ਗਿਆ?' ਬਾਬਾ ਪ੍ਰਤਾਪ ਸਿੰਘ ਜੀ ਕਹਿਣ ਲਗੇ, 'ਤੁਸੀਂ ਆਪ ਹੀ ਗੱਲ ਕਰ ਲਓ।' ਗੱਲ ਹੋਈ ਤਾਂ ਪਤਾ ਲਗਾ ਕਿ ਬਾਬਾ ਜੀ ਦੀ ਮੋਟਰ ਕਾਰ ਦਾ ਪਟਰੋਲ ਮੁਕਾ ਹੋਇਆ ਹੈ ਅਤੇ ਡਿਪਟੀ ਕਮਿਸ਼ਨਰ ਦੇ ਹੁਕਮ ਤੋਂ ਬਿਨਾਂ ਪਟਰੋਲ ਖਰੀਦਣ ਦੀਆਂ ਪਰਚੀਆਂ ਨਹੀਂ ਮਿਲ ਸਕਦੀਆਂ। ਮੈਂ ਇਹ ਔਕੜ ਦੂਰ ਕਰ ਦਿਤੀ।

ਅਨੇਕ ਵਾਰ ਬਾਬਾ ਪ੍ਰਤਾਪ ਸਿੰਘ ਜੀ, ਮੈਨੂੰ, ਆਪ ਆ ਕੇ, ਜਿਥੇ ਕਿਤੇ ਭੀ ਨੌਕਰੀ ਦੇ ਸਿਲਸਿਲੇ ਵਿਚ ਮੈਂ ਹੋਵਾਂ, ਦਰਸ਼ਨ ਦਿਆ ਕਰਦੇ ਸਨ। ਚਿੱਠੀ ਪੱਤਰ ਭੀ ਕਰ ਲੈਂਦੇ ਸਨ। ਪਹਿਲਾਂ ਪਹਿਲ ਤਾਂ ਕਿਸੇ ਲਿਖਾਰੀ ਕੋਲੋਂ ਚਿੱਠੀ ਲਿਖਵਾਂਦੇ ਸਨ, ਜੋ ਕਿ ਬੜੇ ਸੁੰਦਰ ਗੁਰਮੁਖੀ ਦੇ ਅਖਰ ਲਿਖਦਾ ਸੀ ਪਰ ਪਿਛੋਂ ਜਾ ਕੇ ਆਪਣੇ ਹੱਥ ਨਾਲ ਭੀ ਲਿਖ ਦੇਂਦੇ ਸਨ। ਹੋ ਸਕਦਾ ਹੈ ਕੋਈ ਪਤਰਕਾ ਅਜੇ ਭੀ ਮੇਰੇ ਪੁਰਾਣੇ ਕਾਗਜ਼ਾਂ ਵਿਚੋਂ ਨਿਕਲ ਆਵੇ।

×




# HYDRAULIC PRESSES

- Known for trouble free service
- More out put with less cost
- Satisfaction guaranteed
- Easy to operate
- Simple to maintain













**JANTA ENGINEERING WORKS**
G.T. ROAD, P.O. MOHAN NAGAR,
RAJINDER NAGAR, INDUSTRIAL AREA
GHAZIABAD (INDIA)
PHONE : 201286 (CONNECTED WITH DELHI)



# ਹਿੰਦੂ ਸਿੱਖ ਸਾਂਝ

—ਭੂਮਣ ਸਿੰਘ ਕੋਵਲ

(ਗੁਰੂ ਗੋਬਿੰਦ ਸਿੰਘ ਜੀ ਰਚਿਤ ਬਚਿੱਤ੍ਰ ਨਾਟਕ ਵਿਚੋਂ)

ਦੱਖਸ਼ ਪ੍ਰਜਾਪਤੀ ਦੀਆਂ ਚਾਰ ਲੜਕੀਆਂ ਮਹਾਂਰਿਸ਼ੀ ਕੱਸ਼ਪ ਨੇ ਵਿਆਹ-ਵਰੀਆਂ। ਇਨ੍ਹਾਂ ਵਿਚੋਂ ਅਦਿੱਤੀ ਦੇ ਉਦਰ ਤੋਂ ਸੂਰਜ ਨਾਮ ਦਾ ਪੁੱਤਰ ਪੈਦਾ ਹੋਇਆ। ਇਸਦੇ ਨਾਮ ਤੇ ਸੂਰਜ ਵੰਸ਼ ਚਲੀ। ਇਸ ਸੂਰਜ ਵੰਸ਼ ਵਿਚ ਰਾਜਾ ਰਘੂ ਹੋਇਆ ਜਿਸਨੇ ਰਘੂਵੰਸ਼ ਦੀ ਉਤਪਤੀ ਹੋਈ। ਰਘੂ ਦੇ ਘਰ "ਅਜ" ਨਾਮ ਦਾ ਪੁੱਤਰ ਪੈਦਾ ਹੋਇਆ ਅਗੋਂ "ਅੱਜ" ਦੇ ਘਰ ਮਹਾਰਥੀ ਦਸਰਥ ਨੇ ਜਨਮ ਲਿਆ ਜੋ ਬੜਾ ਸੂਰਬੀਰ ਸੀ। ਇਸਦੀਆਂ ਤਿੰਨ ਸ਼ਾਦੀਆਂ ਸਨ। ਕੁਸ਼ੱਲਿਆ, ਸੁਮਿਤ੍ਰਾ ਤੇ ਕੇਕਈ। ਮਾਤਾ ਕੁਸ਼ੱਲਿਆ ਦੇ ਉਦਰੋਂ ਸ੍ਰੀ ਰਾਮ ਚੰਦਰ ਜੀ ਪ੍ਰਗਟੇ, ਸੁਮਿਤ੍ਰਾ ਤੋਂ ਸ੍ਰੀ ਲਛਮਣ ਜੀ ਅਤੇ ਸ਼ਤਰੂਘਨ ਜੀ ਜਨਮੇ। ਕਕੇਈ ਦੇ ਉਦਰੋਂ ਭਰਥ ਜੀ ਹੋਏ।

ਸ੍ਰੀ ਰਾਮ ਚੰਦਰ ਜੀ ਦੇ ਘਰ (ਸਤੀ ਸੀਤਾ ਦੇ ਪੁੱਤਰ) ਲਵ ਤੇ ਕੁਸ਼ ਨੇ ਜਨਮ ਲਿਆ। ਸ੍ਰੀ ਰਾਮ ਜੀ ਦੇ ਬੈਕੁੰਠ ਗਮਨ ਤੋਂ ਬਾਦ ਰਾਜ ਕਾਜ ਦਾ ਅਧਿਕਾਰ ਲਵ ਤੇ ਕੁਸ਼ੂ ਨੇ ਸੰਭਾਲਿਆ। ਇਹਨਾਂ ਨੇ ਆਪਣੀਆਂ ਰਾਜਧਾਨੀਆਂ ਪੰਜਾਬ ਵਿਚ ਬਣਾਈਆਂ, ਲਵ ਨੇ ਲਾਹੌਰ ਤੇ ਕੁਸ਼ੂ ਨੇ ਕਸੂਰ ਸ਼ਹਿਰ ਬਣਾ ਲਏ। ਜਿਨ੍ਹਾਂ ਦੀ ਸੁੰਦਰਤਾ ਸੋਨੇ ਦੀ ਲੰਕਾ ਤੋਂ ਵੀ ਵਧ ਮੁਕਾਬਲੇਮਾਨ ਸੀ। ਏਥੇ ਇਨ੍ਹਾਂ ਬਹੁਤ ਚਿਰ ਤਕ ਰਾਜ ਕੀਤਾ। ਅੰਤ ਇਨ੍ਹਾਂ ਦੇ ਪਰਮ ਧਾਮ ਸਿਧਾਰਨ ਤੋਂ ਬਾਦ ਇਨ੍ਹਾਂ ਦੀ ਸੰਤਾਨ ਨੇ ਰਾਜ ਦੀ ਸੰਭਾਲਣਾ ਕੀਤੀ!

ਕੁਸ਼ੂ ਦੀ ਸੰਤਾਨ ਵਿਚੋਂ ਇਕ ਕਾਲਕੇਤ ਨਾਮੀ ਰਾਜਾ ਬੜਾ ਸੂਰਮਾ ਬਲੀ ਸੀ। ਲਵ ਦੀ ਸੰਤਾਨ (ਜੋ ਲਹੌਰ ਵਿਚ ਰਾਜ ਕਰਦੀ ਸੀ) ਇਸ ਗੱਦੀ ਦੇ ਵਾਰਸ ਦਾ ਨਾਮ ਕਾਲ ਰਾਇ ਸੀ। ਕੁਝ ਸਮਾਂ ਪਾਕੇ ਆਪਸੀ ਬਖੇੜਾ ਵਧਣ ਕਰਕੇ ਦੋਹਾਂ ਧਿਰਾਂ ਵਿਚ ਲੜਾਈ ਛਿੜ ਪਈ। ਨਤੀਜਾ ਇਹ ਹੋਇਆ ਕਿ ਲਵ ਦੀ ਸੰਤਾਨ ਹਾਰ ਗਈ ਤੇ ਉਹ ਭਜਕੇ ਅਮਰਕੋਟ ਸਨੌਢ ਦੇਸ਼ ਜਾ ਵੜਿਆ। ਉਥੋਂ ਦੇ ਰਾਜੇ ਨੇ ਕਾਲ ਰਾਏ ਨੂੰ ਅਪਣੀ ਲੜਕੀ ਵਿਆਹ ਦਿਤੀ ਤੇ ਰਾਜ ਕਾਜ ਵੀ ਉਸਨੂੰ ਸੌਂਪ ਦਿਤਾ। ਸਮਾਂ ਪਾਕੇ ਕਾਲ ਰਾਏ ਦੇ ਘਰ ਪੁੱਤਰ ਨੇ ਜਨਮ ਲਿਆ ਤੇ ਇਸਦਾ ਨਾਮ ਸੋਢੀ ਰਾਏ ਰੱਖਿਆ ਮਾਨੋਂ ਉਸ ਦਿਨ ਤੋਂ ਸੋਢੀ ਵੰਸ਼ ਦੀ ਉਤਪਤੀ ਹੋਈ। ਅਗੋਂ



ਗੁਰੂ ਗੋਬਿੰਦ ਸਿੰਘ ਜੀ, ਜਿਹਨਾਂ ਆਪਣੀ ਆਤਮ ਕਥਾ ਬਚਿਤ੍ਰ ਨਾਟਕ ਵਿਚ ਅਪਣਾ ਪਰਵਾਰਕ ਨਾਤਾ ਰਘੂਬੰਸ ਨਾਲ ਜੋੜਿਆ ਹੈ।

ਜੋ ਇਹਨਾਂ ਦੇ ਪੁੱਤਰ ਪੋਤਰੇ ਹੋਏ ਉਹ ਜਗਤ ਵਿਚ ਸੋਢੀ ਕਹਾਏ। ਦਿਨੋ ਦਿਨ ਇਨ੍ਹਾਂ ਦਾ ਪ੍ਰਤਾਪ ਵਧਦਾ ਗਿਆ ਅਤੇ ਕਈ ਦੇਸ਼ਾਂ ਦੇ ਰਾਜਿਆਂ ਨੂੰ ਜਿੱਤ ਲਿਆ ਤੇ ਉਹਨਾਂ ਉਤੇ ਆਪਣਾ ਤਾਕਤ ਦਾ ਸਿੱਕਾ ਬਠਾਇਆ। ਕਈ ਵਾਰ ਰਾਜਸੂ ਯੱਗ ਅਤੇ ਅਸ਼੍ਵਮੇਧ ਯੱਗ ਕੀਤੇ ਜਿਸ ਨਾਲ ਅਪਣੀਆਂ ਕੁਲਾਂ ਦੀ ਕਾਲਖ ਦੂਰ ਕੀਤੀ।

ਹੁਣ ਸੋਢੀ ਰਾਏ ਆਪਣੇ ਨਾਨੇ ਦੇ ਤਖਤ ਤੇ ਰਾਜ ਕਰਦਾ ਸੀ ਸਮਾਂ ਪਾਕੇ ਇਸਦੇ ਘਰ ਦੋ ਪੁੱਤਰ ਪੈਦਾ ਹੋਏ ਜਗਤ ਰਾਏ ਤੇ ਪ੍ਰਿਥਵੀ ਰਾਏ। ਸੋਢੀ ਰਾਏ ਅਪਣੇ ਛੋਟੇ ਪੁੱਤਰ ਪ੍ਰਿਥਵੀ ਰਾਏ ਨੂੰ ਅਮਰਕੋਟ ਦਾ ਰਾਜ ਸੰਭਾਲਕੇ ਤੇ ਆਪਣੇ ਵਡੇ ਪੁੱਤਰ ਜਗਤ ਰਾਏ ਨੂੰ ਨਾਲ ਲੈਕੇ ਆਪਣੇ ਪਿਤਾ ਦਾ ਵੈਰ ਲੈਣ ਲਈ ਪੰਜਾਬ ਲਹੌਰ ਤੇ ਚੜ੍ਹਾਈ ਕਰ ਦਿਤੀ। ਉਧਰ ਕੁਸ਼ੂ ਦੀ ਸੰਤਾਨ ਨੇ ਵੀ ਪੂਰੀ ਤਿਆਰੀ ਕਰਕੇ ਮੋਰਚਾ-ਬੰਦੀ ਕਰ ਲਈ ਤੇ ਅੰਤ ਦੋਹਾਂ ਧਿਰਾਂ ਵਲੋਂ ਘੋਰ ਯੁੱਧ ਹੋਇਆ। ਗੱਲ ਕੀ "ਲਵੀ ਸਰਬ ਜੀਤੇ, ਕੁਸ਼ੀ ਸਰਬ ਹਾਰੇ" ਕੁਸ਼ੂ ਦੀ ਸੰਤਾਨ ਕਾਲ ਰਾਏ ਦੇ ਪੋਤਰੇ ਦੇਵ ਰਾਏ ਆਦਿ ਸਭ ਹਾਰ ਗਏ ਤੇ ਭਜਕੇ ਕਾਂਸ਼ੀ ਵਿਚ ਸ਼ਰਨ ਲੀਤੀ। ਏਥੇ ਉਨ੍ਹਾਂ ਬਹੁਤ ਬਰਸ ਬਿਤਾਏ ਤੇ ਵੇਦਾਂ ਦਾ ਪਠਨ ਪਾਠਨ ਕੀਤਾ।



ਸਰਬ ਸਾਂਝੀ ਵਾਲਤਾ ਦੇ ਅਲਮ ਬਰਦਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਪੰਡਿਤ ਜਵਾਹਰ ਲਾਲ ਨਹਿਰੂ, ਮਾਸਟਰ ਤਾਰਾ ਸਿੰਘ, ਡਾ: ਕਿਚਲੂ ਆਦਿ ਵਿਚ ਬੈਠੇ ਖੁਸ਼ੀ ਅਨੁਭਵ ਕਰ ਰਹੇ ਦਿਸਦੇ ਹਨ ।

ਬੜੇ ਉੱਚ ਵਿਦਿਆ ਦੇ ਧਾਰਨੀ ਹੋ ਗਏ ਤੇ ਸੰਸਾਰ ਭਰ ਵਿਚ ਵੇਦੀ ਨਾਮ ਨਾਲ ਮਸ਼ਹੂਰ ਹੋ ਗਏ ।

ਉਧਰ ਜੋ ਸੋਢੀ ਰਾਜ ਕਰਦੇ ਸਨ । ਇਨ੍ਹਾਂ ਨੂੰ ਵੀ ਪਤਾ ਲਗਾ ਕਿ ਸਾਡੇ ਭਰਾ ਵੇਦ ਪੜ੍ਹਕੇ ਮਹਾਨ ਵਿਦਵਾਨ ਹੋ ਗਏ ਹਨ । ਹੋਵੇ ਨਾ ਤਾਂ ਦਿਲੋਂ ਵੈਰ ਭਾਵਨਾ ਹਟਾਕੇ ਵੇਦ ਪਾਠ ਸੁਣਿਆ ਜਾਵੇ । ਇਸ ਫੈਸਲੇ ਅਨੁਸਾਰ ਇਹਨਾਂ ਆਪਣਾ ਦੂਤ (ਮਧਾਹੀ) ਚਿੱਠੀ ਦੇਕੇ ਕਾਂਸ਼ੀ ਭੇਜਿਆ, ਅਤੇ ਉਹਨਾਂ ਵੇਦੀਆਂ ਨੂੰ ਲਾਹੌਰ ਬੁਲਾਇਆ ਗਿਆ ਤੇ ਉਹਨਾਂ ਪਾਸੋਂ ਵੇਦ ਸੁਣੇ । ਤਿੰਨ ਵੇਦਾਂ ਦਾ ਪਾਠ ਸੁਣਕੇ, ਚੌਥੇ ਵੇਦ ਦਾ ਜਦ ਪਾਠ ਸੁਣਿਆ ਤਾਂ ਸੋਢੀ ਨੇ ਪ੍ਰਸੰਨ ਹੋਕੇ ਰਾਜ-ਭਾਗ ਉਨ੍ਹਾਂ ਵੇਦੀਆਂ ਨੂੰ ਦੇ ਦਿਤਾ ਤੇ ਆਪ ਸਣੇ ਪ੍ਰੀਵਾਰ ਦੇ ਰਾਜ ਦਾ ਸੁਖ ਛੱਡਕੇ ਬਨੋਬਾਸ ਨੂੰ ਚਲੇ ਗਏ । ਵੇਦੀ ਨੇ ਰਾਜ ਪ੍ਰਾਪਤ ਕਰਕੇ ਖੁਸ਼ ਹੋ ਕੇ ਇਸ ਤਰ੍ਹਾਂ ਵਰਦਾਨ ਦਿਤਾ—

"ਵੇਦੀ ਭਯੋ ਪ੍ਰਸੰਨ ਰਾਜ ਕਹ ਪਾਇਕੈ ॥
ਦੇਤ ਭਯੋ ਬਰਦਾਨ ਹੀਐ ਹੁਲਸਾਇਕੈ ॥
ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ ॥
ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈ ॥

ਕਿਉਂਕਿ ਤਿੰਨ ਵੇਦ ਸੁਣਕੇ ਤੁਸੀਂ ਚੌਥਾ ਵੇਦ ਵੀ ਸੁਣਿਆ, ਅਤੇ ਪ੍ਰਸੰਨ ਹੋਕੇ ਸਾਨੂੰ ਰਾਜ ਭਾਗ ਵਾਪਸ ਕਰ ਦਿਤਾ ਇਸ ਲਈ ਜਦ ਮੈਂ ਕਲਯੁਗ ਵਿਚ ਨਾਨਕ ਨਾਮ ਤੇ ਪ੍ਰਗਟ ਹੋਵਾਂਗਾ ਉਸ ਸਮੇਂ, ਤੁਹਾਨੂੰ ਇਹ ਰਾਜ ਗੁਰਤਾ ਦੇ ਰੂਪ ਵਿਚ ਦੇਵਾਂਗਾ—ਉਦਾਹਰਣ :—

ਤ੍ਰਿਤੀਯ ਬੇਦ ਸੁਨਬੇ ਤੁਮ ਕੀਆ
ਚਤੁਰ ਬੇਦ ਸੁਨਿ ਭੂਅ ਕੋ ਦੀਆ
ਤੀਨ ਜਨਮ ਹਮਹੂੰ ਜਬ ਧਰਿ ਹੈ
ਚੌਥੇ ਜਨਮ ਗੁਰੂ ਤੁਹਿ ਕਰਿ ਹੈ

ਇਹ ਵਰਦਾਨ ਦੇ ਕੇ ਵੇਦੀਆਂ ਨੇ ਬਹੁਤ ਚਿਰ ਤਕ ਰਾਜ ਕੀਤਾ । ਅੰਤ ਵਿਚ ਹੈ :—

ਬਹੁਤ ਕਾਲ ਇਹ ਭਾਂਤਿ ਬਿਤਾਯੋ ।

ਜਨਮ ਸਮੈਂ ਨਾਨਕ ਕੌ ਆਯੋ ॥ ਅਤੇ

ਦੋਹਰਾ—

ਤਿਨ ਬੇਦੀਯਨ ਕੇ ਕੁਲ ਬਿਖੈ ਪ੍ਰਗਟੇ ਨਾਨਕ ਰਾਇ ॥
ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥

ਭਾਵ—ਉਸ ਬੇਦੀ ਕੁਲ ਵਿਚ, ਮਾਤਾ-ਤ੍ਰਿਪਤਾ—ਪਿਤਾ ਕਾਲੂ ਬੇਦੀ ਦੇ ਘਰ ਗੁਰੂ ਨਾਨਕ ਪ੍ਰਗਟ ਹੋਏ ਅਤੇ—

"ਜਬ ਬਰਦਾਨਿ ਸਮੈ ਵਹੁ ਆਵਾ ॥
ਰਾਮ ਦਾਸ ਤਬ ਗੁਰੂ ਕਹਾਵਾ ॥

ਭਾਵ, ਉਹਨਾਂ ਬੇਦੀਆਂ ਨੂੰ ਦਿਤੇ ਵਰਦਾਨ ਦਾ ਜਦ ਸਮਾਂ ਆਇਆ ਤਾਂ ਚੌਥੀ ਗੱਦੀ ਤੇ ਸੋਢੀ ਗੁਰੂ ਰਾਮ ਦਾਸ ਜੀ ਬਿਰਾਜਮਾਨ ਕੀਤੇ।

ਸਾਰੇ ਗੁਰੂ ਗੋਬਿੰਦ ਸਿੰਘ ਜੀ ਤੱਕ ਸੋਢੀ ਪਾਤਿਸ਼ਾਹ ਬਣਦੇ ਗਏ। ਇਹ ਸਾਰੇ ਗੁਰੂ, ਗੁਰੂ ਨਾਨਕ ਦੇਵ ਜੀ ਦਾ ਹੀ ਪ੍ਰਕਾਸ਼ ਸਰੂਪ ਸਨ।

ਦਿਤੇ ਗਏ ਵਰਦਾਨ ਦਾ ਭਾਵ :—

ਗੁਰੂ ਨਾਨਕ ਦੇਵ ਜੀ ਬੇਦੀ ਖਤਰੀ ॥
ਗੁਰੂ ਅੰਗਦ ਜੀ ਤ੍ਰੇਹਣ ਖਤਰੀ ॥
ਗੁਰੂ ਅਮਰਦਾਸ ਜੀ ਭੱਲੇ ਖਤਰੀ ॥
ਚੌਥੇ ਗੁਰੂ ਰਾਮ ਦਾਸ ਜੀ ਸੋਢੀ ਸਨ।

ਆਖਰ ਭਾਰਤ ਨੂੰ ਜ਼ਲਮੀ ਸੱਤਾ ਤੋਂ ਅਜ਼ਾਦ ਕਰਨ ਲਈ (ਕਿਉਂਕਿ ਮੌਕੇ ਦੀ ਹਕੂਮਤ ਭਾਰਤੀਯ ਵੈਦਕ ਧਰਮ ਦਾ ਨਾਸ ਕਰਨ ਤੇ ਤੁਲੀ ਹੋਈ ਸੀ) ਜਬਰ ਜ਼ੋਰ ਨਾਲ ਧਰਮ ਬਦਲ ਰਹੇ ਸਨ। ਇਸਨੂੰ ਰੋਕਣ ਲਈ ਗੁਰੂ ਤੇਗ ਬਹਾਦਰ ਗੁਰੂ ਨਾਨਕ ਦੀ ਨੌਵੀਂ ਗੱਦੀ ਦੇ ਵਾਰਸ ਨੇ ਦਿੱਲੀ ਵਿਚ (ਔਰੰਗਜ਼ੇਬ ਸਾਸ਼ਨ ਕਾਲ) ਆਪਣੇ ਸਰੀਰ ਦੀ ਕੁਰਬਾਨੀ ਦਿੱਤੀ। ਗੁਰੂ ਜੀ ਦੇ ਸਮਕਾਲੀ ਭਾ: ਦਿਆਲਾ ਜੀ ਨੂੰ ਪਾਣੀ ਦੀ ਉਬਲਦੀ ਦੇਗ 'ਚ ਬਿਠਾਕੇ ਸ਼ਹੀਦ ਕੀਤਾ ਗਿਆ ਅਤੇ ਭਾ: ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਦੋਫਾੜ ਕੀਤਾ ਗਿਆ। ਆਦਿ ਅਨੇਕਾਂ ਕੁਰਬਾਨੀਆਂ ਦੇ ਉਦਾਹਰਣਾਂ ਨਾਲ ਇਤਿਹਾਸ ਭਰਿਆ ਪਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਡਰਪੋਕ ਭਾਰਤੀ ਚਿੜੀਆਂ ਨੂੰ ਅਭਿਮਾਨੀ ਜ਼ਾਲਮ ਬਾਜ਼ਾਂ ਨਾਲ ਟାਕਰਾ ਕਰਨ ਲਈ ਖੰਡੇ ਦਾ ਅੰਮ੍ਰਿਤ ਤਿਆਰ ਕਰ ਪਿਲਾਇਆ ਤੇ ਐਸੀ ਸਪਿਰਟ ਭਰ ਦਿਤੀ ਚਿੜੀਆਂ ਜ਼ਾਲਮ ਬਾਜ਼ਾਂ ਦਾ ਟਾਕਰਾ ਕਰਨ ਨੂੰ ਸਮਰੱਥ ਹੋ ਗਈਆਂ।

ਇਕ ਕਵੀ ਨੇ ਲਿਖਿਆ ਹੈ :—

"ਚਿੜੀਆਂ ਜਿਸਦੀਆਂ ਬਾਜ਼ਾਂ ਤੇ ਕਰਨ ਦਾਵਾ
ਉਸਦੇ ਬਾਜ਼ਾਂ ਦੀ ਕਿਤੀ ਕੁ ਸ਼ਾਨ ਹੋਸੀ।
ਸਵਾ ਲੱਖ ਨਾਲ ਇਕ ਲੜਾਨ ਵਾਲਾ
ਬਾਜ਼ਾਂ ਵਾਲਾ ਭੀ ਕਿੱਡਾ ਬਲਵਾਨ ਹੋਸੀ।
ਕਲਗੀ ਵਾਲੇ ਦੇ ਹੱਥ ਤੇ ਬਾਜ਼ ਬੈਠਾ,
ਵੇਖਣ ਲੋਕ ਤ੍ਰਿਲੋਕੀ ਦੇ ਲੰਘਦੇ ਨੇ।
ਐਪਰ ਜ਼ਰਾ ਕੁ ਸੀਸ ਨੂੰ ਕਰੇ ਉੱਚਾ,
ਸ਼ੇਰ ਨਾਗ ਜਮਰਾਜ ਭੀ ਕੰਬਦੇ ਨੇ।"

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਬੇਟੇ, ਮਾਤਾ-ਪਿਤਾ ਭਾਵ ਸਾਰਾ ਸਰਬੰਸ ਹੀ ਭਾਰਤ ਦੀ ਸੁਤੰਤਰਤਾ ਹਿੱਤ ਵਾਰ ਦਿਤਾ। ਕੇਵਲ ਵੈਦਕ ਧਰਮ ਨੂੰ ਬਚਾਣ ਲਈ ਹੀ ਕੀਤਾ ਕਿਉਂਕਿ ਮਹਾਂਪੁਰਖ ਸੰਸਾਰ ਤੇ ਅਵਤਾਰ ਹੀ ਤਦੋਂ ਲੈਂਦੇ ਹਨ ਜਦ ਪਰਜਾ ਜ਼ੁਲਮੀ ਰਾਜ ਹਥੋਂ ਤ੍ਰਾਹ ਤ੍ਰਾਹ ਕਰ ਉਠਦੀ ਹੈ, ਲਿਖਿਆ ਹੈ—

ਪਾਲਣ ਹੇਤ ਸਨਾਤਨ ਨੇਤੇ।
ਵੈਦਕ ਧਰਮ ਰਖਣ ਕੇ ਹੇਤੇਂ
ਆਪ ਪ੍ਰਭੂ ਗੁਰੂ ਨਾਨਕ ਰੂਪੰ।
ਪ੍ਰਗਟ ਭਏ ਜਗ ਮੈ ਸੁਖ ਰੂਪੰ (ਨਾਨਕ ਪ੍ਰਕਾਸ਼)

ਗੀਤਾ ਦਾ ਸਿਧਾਂਤ ਹੈ :—

ਯਦਾ ਯਦਾਹਿ ਧਰਮਸਯ ਗਲਾਨਿਰਭਵਤਿ ਭਾਰਤ।
ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ।
ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਯ ਚੰ ਦੁਸ਼ਕ੍ਰਿਤਾਮ
ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ ॥ ੮ ॥

ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :—

ਚੌਪਈ—ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨ ਪਕਰ ਪਛਾਰੋ ॥੪੨॥
ਯਾਹੀ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ ॥੪੩॥

ਇਸ ਲਈ ਭਾਰਤੀਯ ਸਿੱਖ ਹਿੰਦੂ ਦਾ ਨੌਂਹ ਤੇ ਮਾਸ ਦਾ ਰਿਸ਼ਤਾ ਹੈ ਕੋਈ ਵੀ ਇਸਨੂੰ ਵੱਖ ਨਹੀਂ ਕਰ ਸਕਦਾ।×



ਪੂਰਬੀ ਅਫਰੀਕਾ ਦੀਆਂ ਸੰਗਤਾਂ ਦੀ ਅਭਿਲਾਖਾ ਪੂਰੀ ਕਰਨ ਵਾਸਤੇ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਉਸ ਧਰਤੀ ਦੇ ਅਨੇਕਾਂ ਦੌਰੇ ਕੀਤੇ । ਅਜਿਹੇ ਸਮੇਂ ਅਣਗਿਣਤ ਪ੍ਰਾਣੀਆਂ ਨੇ ਮਾਸ ਸ਼ਰਾਬ ਦਾ ਤਿਆਗ ਕਰਕੇ ਸਚੇ ਮਾਰਗ ਨੂੰ ਗ੍ਰਹਿਣ ਕੀਤਾ । ਉਪਰਲੀ ਤਸਵੀਰ ਵਿਚ ਆਪ ਦੇ ਸੁਆਗਤ ਦਾ ਇਕ ਦਰਸ਼ਨ— ਹੇਠ : ਇਹਨਾਂ ਦੇ ਇਕ ਸਮਾਗਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬੈਠੇ ਹਨ ਸਤਿਗੁਰੂ ਜਗਜੀਤ ਸਿੰਘ ਜੀ, ਸ: ਕਰਤਾਰ ਸਿੰਘ ਨੰਬੀ ਅਤੇ ਸ੍ਰੀ ਅ ਰਿਜ਼ਕ ਕੌਂਸ ਸਭਾ ਦੇ ਪਹਿਲੇ ਸਪੀਕਰ......





ਉਪਰ : ਅਫਰੀਕਾ ਦੀ ਧਰਤੀ ਤੇ ਭਾਰਤੀ ਹਾਈ ਕਮਿਸ਼ਨ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੁਆਗਤ। ਨਾਲ ਖੜੇ ਹਨ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਿਤ ਹੰਸ ਰਾਜ ਸਿੰਘ ਜੀ। ਪਿਛੋਕੜ ਵਿਚ ਜਹਾਜ਼ੋਂ ਉਤਰਦੇ ਜੱਥੇ ਦੇ ਮੈਂਬਰ। ਹੇਠ : ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਜਪ ਪਰਯੋਗ ਦੇ ਸਮਾਗਮ ਤੇ ਹੀ ਹੋਈ ੯ ਨਵੰਬਰ ੧੯੫੯ ਨੂੰ। ਨਾਲ ਬੈਠੇ ਹਨ : ਮਹਾਰਾਜ ਕ੍ਰਿਪਾਲ ਸਿੰਘ ਜੀ, ਮਹਾਰਾਜ ਚਰਨ ਸਿੰਘ ਜੀ ਬਿਆਸ ਵਾਲੇ ਅਤੇ ਪ੍ਰਸਿੱਧ ਲੇਖਕ ਸੰਤ ਇੰਦਰ ਸਿੰਘ ਚੱਕਰਵਰਤੀ।



ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੋਰ ਮੂਰਤਿ ਦਰਸ਼ਨ। ਨਾਲ (ਖੱਬਿਓਂ) ਭਾਈ ਵਜ਼ੀਰ ਸਿੰਘ, ਪੰਡਿਤ ਗੋਪਾਲ ਸਿੰਘ ਸੰਤ ਪ੍ਰੀਤਮ ਸਿੰਘ ਦਾਦੇ ਵਾਲੇ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸੰਤ ਸੰਤਰਾਮ ਸਿੰਘ ਜੀ ਬੰਕਰ ਵਾਲੇ ਬੈਠੇ ਹਨ।



ਦਸਤਾਰ ਬੰਦੀ ਸਮਾਗਮ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਮਹਾਰਾਜ ਬੀਰ ਸਿੰਘ ਜੀ ਅਤੇ ਮਹਾਰਾਜ ਬਿਟਪਾਲ ਸਿੰਘ ਜੀ ਸ਼ੋਭਿਤ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਮੁੜ ਸੰਗਠਤ ਅਤੇ ਵਿਕਸਤ ਕੀਤਾ। ਉਪਰਲੀ ਤਸਵੀਰ ਵਿਚ ਆਪ ਦਿੱਲੀ ਦੀ ਸੰਗਤ ਵਿਚ ਬੈਠੇ ਹਨ ਅਤੇ ਹੇਠਲੀ ਤਸਵੀਰ ਵਿਚ ਆਪ ਆਪਣੇ ਕੁਝ ਚਕ੍ਰਤੀ ਸੇਵਕਾਂ ਨਾਲ ਹਨ। ਬੈਠੇ ਹੋਏ ਪਹਿਲੇ—ਸੰਤ ਖਜਾਨ ਸਿੰਘ ਰਾਗੀ, ਸੰਤ ਪ੍ਰੀਤਮ ਸਿੰਘ ਮਾਨੇ ਵਾਲੇ, ਪ੍ਰਸਿੱਧ ਵਿਦਵਾਨ ਸੰਤ ਨਿਧਾਨ ਸਿੰਘ ਆਲਮ, ਪੰਡਿਤ ਮੋਹਨ ਸਿੰਘ ਜੀ, ਸੂਬਾ ਦਸੌਂਧਾ ਸਿੰਘ ਜੀ, ਸੰਤ ਪੂਰਨ ਸਿੰਘ ਪਧਾਣਾ,



(ਖੜੇ) ਗਿਆਨੀ ਗਿਆਨ ਸਿੰਘ ਚਕਰ ਵਾਲ, ਸੰਤ ਗਿਆਨ ਸਿੰਘ ਕੁਹਾੜਾਂ ਵਾਲੇ, ਸੰਤ ਅਜੀਤ ਸਿੰਘ, ਸੰਤ ਦਰਸ਼ਨ ਸਿੰਘ ਰਾਗੀ, ਸੰਤ ਗਿਆਨਾ ਸਿੰਘ ਜੀ, ਸੰਤ ਸਵਾ ਸਿੰਘ ਤੇ ਸੰਤ ਮੋਹਨ ਸਿੰਘ ਜੀ।

# ਸੰਪ੍ਰਦਾਵਾਂ ਸਾਰੀਆਂ ਦੀ ਲੋੜ

(ਪੰਜਾਬੀ ਦੇ ਮਸ਼ਹੂਰ ਹਾਸ ਰਸ ਲੇਖਕ ਸਵ: ਸ. ਸ. ਚਰਨ ਸਿੰਘ ਸ਼ਹੀਦ ਦੀ ਇਕ ਗੰਭੀਰ ਕਵਿਤਾ ਜੋ ਸਿੱਖਾਂ ਲਈ ਉਦੋਂ ਵੀ ਤੇ ਹੁਣ ਵੀ ਸਾਰਥਕ ਹੈ)

ਜਿਵੇਂ ਕਿਸੇ ਸ਼ਾਨਦਾਰ ਬਾਗ਼ ਲਈ, ਰੰਗਾ ਰੰਗ,
ਵੇਲਾਂ ਫੁੱਲਾਂ, ਬੂਟਿਆਂ, ਕਿਆਰੀਆਂ ਦੀ ਲੋੜ ਹੈ।
ਸ਼ਾਹੀ ਦਰਬਾਰ ਲਈ ਤਾਜ਼ਾਂ, ਸਿਵਲ ਫ਼ੌਜੀ,
ਭਾਂਤ ਭਾਂਤ ਵਰਦੀਆਂ ਦਰਬਾਰੀਆਂ ਦੀ ਲੋੜ ਹੈ।
ਜਿਵੇਂ ਇਕ ਮਹਿਲ ਦੀ ਸੁਹੱਪਣ ਤੇ ਸ਼ਾਨ ਲਈ,
ਫਾਟਕਾਂ, ਦਰੀਚੇ ਦਰਾਂ ਬਾਰੀਆਂ ਦੀ ਲੋੜ ਹੈ।
ਜਿਵੇਂ ਸਿੱਖੀ ਬੇੜਾ ਸਾਰੇ ਜੱਗ ਤੇ ਝੁਲਾਣ ਲਈ,
ਸੰਪ੍ਰਦਾਵਾਂ ਸਾਰੀਆਂ ਪਿਆਰੀਆਂ ਦੀ ਲੋੜ ਹੈ।

ਜਿਵੇਂ ਕਿਸੇ ਦੇਸ਼ ਲਈ, ਸ਼ਹਿਰ, ਪਿੰਡਾਂ, ਨਗਰਾਂ ਦੇ,
ਵਾਸੀਆਂ, ਗਾਹਕਾਂ ਤੇ ਵਪਾਰੀਆਂ ਦੀ ਲੋੜ ਹੈ।
ਜਿਵੇਂ ਰੇਲ ਗੱਡੀ ਲਈ ਸੈਕਿੰਡ, ਰੀਜ਼ਰਵ, ਫ਼ਸਟ,
ਥਰਡ, ਇੰਟਰ, ਸਰਵੈਂਟਸ ਸਵਾਰੀਆਂ ਦੀ ਲੋੜ ਹੈ।
ਪ੍ਰਭੂ ਨੂੰ ਸ੍ਰਿਸ਼ਟੀ ਲਈ ਸਾਰੇ ਹੀ ਨਮੂਨਿਆਂ ਦੇ,
ਨਰਾਂ, ਨਾਰਾਂ, ਭਗਤਾਂ ਤੇ ਸੰਸਾਰੀਆਂ ਦੀ ਲੋੜ ਹੈ।
ਤਿਵੇਂ ਗੁਰੂ ਨਾਨਕ ਨੂੰ ਸਿੱਖੀ ਪੰਥ-ਸੇਵਾ ਹੇਤ,
ਸੰਪ੍ਰਦਾਵਾਂ ਸਾਰੀਆਂ ਪਿਆਰੀਆਂ ਦੀ ਲੋੜ ਹੈ।

ਬਿਨਾਂ ਸ਼ੱਕ, ਸਿੱਖ ਕੌਮ ਤਾਈਂ ਵੱਡੀ, ਰਹਿਤਵਾਨਾਂ,
ਸਿੰਘਾਂ ਤੇ ਅਕਾਲੀ ਅੰਮ੍ਰਿਤ ਧਾਰੀਆਂ ਦੀ ਲੋੜ ਹੈ।
ਪਰ ਇਹਨਾਂ ਨਾਲ, ਸਿੱਖੀ-ਧਾਰੀ ਪ੍ਰਚਾਰ ਲਈ,
ਨਿਰਮਲੇ, ਉਦਾਸੀ, ਨਾਮਧਾਰੀਆਂ ਦੀ ਲੋੜ ਹੈ।
ਸੇਵੀ, ਤ੍ਰੇਟ, ਭਲੇ, ਸੰਦੀ, ਦਾਨੇ ਸਿਆਣੇ ਵੀ,
ਦੀਵਾਨੇ ਤੇ ਧੰਦਲੀ ਨਿਰੰਕਾਰੀਆਂ ਦੀ ਲੋੜ ਹੈ।
ਅੱਛਣਸ਼ਾਹੀ, ਸੁਥਰੇ, ਪੰਜ ਪੀੜੀਏ, ਨਿਹੰਗ ਸਿੰਘ,
ਸੇਵਾ ਪੰਥੀ, ਗੁੰਬੀਆਂ ਪੁਜਾਰੀਆਂ ਦੀ ਲੋੜ ਹੈ।

ਸਰਬ ਲੋਹ-ਹਜ਼ੂਰੀ, ਮਹਿਮਾ ਸਿੰਘੀ ਤੇ ਕਬੀਰ ਪੰਥੀ,
ਭਾਈ ਬਹਿਲੋ-ਭਗਤੂ ਪਰਵਾਰੀਆਂ ਦੀ ਲੋੜ ਹੈ।
ਵਡਭਾਗ ਸਿੰਘੀ, ਦਮਦਮੀ ਅਤੇ ਮਤਿਨਾਮੀ
ਗਹਿਰ ਤੇ ਗੰਭੀਰ, ਸੇਵਾ ਧਾਰੀਆਂ ਦੀ ਲੋੜ ਹੈ।

ਜਵਾਹਰ ਅਜੀਤ ਸਿੰਘੀ, ਨਾਮਾ ਰਵਿਦਾਸ ਪੰਥੀ,
ਸਿੱਠੀ ਮਾਲਾ, ਜਟਾਂ, ਡੇਰਾ ਧਾਰੀਆਂ ਦੀ ਲੋੜ ਹੈ।
ਕਾਲੀ ਪੱਗ, ਚਿੱਟੀ ਪੱਗ, ਨੀਲੀ ਪੱਗ, ਗੇਰੂ ਪੱਗ,
ਕੌਮ ਤਾਈਂ ਏਨ੍ਹਾਂ ਪੱਗਾਂ ਸਾਰੀਆਂ ਦੀ ਲੋੜ ਹੈ।

ਰੰਗੇ ਜੱਟ, ਖਤ੍ਰੀ ਕੰਬੋ, ਆਹਲੂਵਾਲ ਆਦਿ,
ਹੋਰ ਕਾਸ਼ਤ ਕਾਰ, ਕਾਸ਼ਤਕਾਰੀਆਂ ਦੀ ਲੋੜ ਹੈ।
ਵਹਿਤੀ, ਰਮਦਾਸੀਏ, ਮਜ਼੍ਹਬੀ, ਉਚ, ਨੀਚ, ਕੋਈ ਨਹੀਂ,
ਵੀਰਾਂ ਵੀਰਾਂ ਵਿਚ ਸੱਚੀ ਯਾਰੀਆਂ ਦੀ ਲੋੜ ਹੈ।
ਰਾਜਿਆਂ ਮਹਾਰਾਜਿਆਂ, ਰਈਸਾਂ, ਸਰਦਾਰਾਂ ਸੰਗ,
ਘੱਤਿਆਂ, ਅੰਸਾਰੀਆਂ, ਭੰਡਾਰੀਆਂ ਦੀ ਲੋੜ ਹੈ।
ਕਲਮਧਾਰੀ, ਮਾਇਆ ਧਾਰੀ, ਚੱਕਰ-ਕ੍ਰਿਪਾਨ ਧਾਰੀ,
ਜੋ ਜੋ ਸਰਨ ਔਣ ਉਹਨਾਂ ਸਾਰੀਆਂ ਦੀ ਲੋੜ ਹੈ।
ਵੀਰੋ। ਧਰਮ ਲਈ ਹੈ ਜ਼ਮਾਨਾ ਔਖਾ ਆਇ ਗਿਆ,
ਜਿਹਦੇ ਲਈ ਬੜੀਆਂ ਤਿਆਰੀਆਂ ਦੀ ਲੋੜ ਹੈ।

ਐਕੜਾਂ ਦੇ ਹੜ੍ਹਾਂ ਤੇ ਤੂਫ਼ਾਨਾਂ ਤੋਂ ਬਚਾਉ ਲਈ,
ਜਪੋ ਬੰਦੀ ਕਿਸ਼ਤੀਆਂ ਭਾਰੀਆਂ ਦੀ ਲੋੜ ਹੈ।
ਆਪੋ ਵਿਚ ਝੂੰਡਾਂ, ਮਤਭੇਦਾਂ, ਵੈਰਾਂ, ਘਿਰਣਾ ਦੀ ਥਾਂ,
ਗ਼ਮ-ਖ਼ੁਆਰੀਆਂ ਤੇ ਦਿਲਦਾਰੀਆਂ ਦੀ ਲੋੜ ਹੈ।
ਸਾਂਭ ਲਵੋ ਇਕ ਇਕ ਇੱਟ ਤੇ ਮਸਾਲਾ ਸਾਰਾ,
ਤੁਸਾਂ ਨੂੰ ਜੇ ਉੱਚੀਆਂ ਅਟਾਰੀਆਂ ਦੀ ਲੋੜ ਹੈ।
ਲੋੜ ਹੈ ਏ ਏਸ ਵੇਲੇ ਪ੍ਰੇਮ-ਪ੍ਰਚਾਰੀਆਂ ਦੀ,
ਨਾ ਕਿ ਟੋਕਾ ਟਾਕੀ ਅੰਗਿਆਰੀਆਂ ਦੀ ਲੋੜ ਹੈ।
ਕਿਸੇ ਵੀਰ ਪਾਸੋਂ ਕੁਝ ਔਗਣ ਦੇ ਨਸ਼ੇ ਦੀ ਥਾਂ,
ਆਪਾ ਵਾਰ ਦੇਣ ਦੀ ਖ਼ੁਮਾਰੀਆਂ ਦੀ ਲੋੜ ਹੈ।
ਤੰਗ ਦਿਲੀ ਦੀ ਥਾਂ ਖੁਲ੍ਹੀ ਬਾਹੀਆਂ ਦੀ ਲੋੜ,
ਨੀਵੇਂ ਨੀਤ ਦੀ ਥਾਂ ਉੱਚੀਆਂ ਉਡਾਰੀਆਂ ਦੀ ਲੋੜ ਹੈ।
ਹਰ ਇਕ ਸਿੱਖ ਗੁਰੂ ਨਾਨਕ ਦਾ ਇੱਕੋ ਰੂਪ,
ਏਥੇ ਜਹੀਆਂ ਨਜ਼ਰਾਂ ਪਿਆਰੀਆਂ ਦੀ ਲੋੜ ਹੈ।
ਘਰ ਘਰ ਝੰਡਾ ਗੁਰੂ ਨਾਨਕ ਦਾ ਫੇਰ ਦੇਣ,
ਏਸ ਵੇਲੇ ਐਸੇ ਉਪਕਾਰੀਆਂ ਦੀ ਲੋੜ ਹੈ।
ਜਥੇਦਾਰੀਆਂ ਦੀ ਲੋੜ ਵੀ ਹੈ ਕੌਮ ਤਾਈਂ ਵਧੀ,
ਏਦੂੰ ਵਧ ਪਰ ਸੇਵਾਦਾਰੀਆਂ ਦੀ ਲੋੜ ਹੈ।
ਸਿੱਖੀ ਖੇਤ ਤਾਈਂ ਪਾਣੀ ਦੇਣ ਲਈ ਏਸ ਵੇਲੇ,
ਕੁੱਲ ਸੰਪ੍ਰਦਾਵਾਂ ਦੀਆਂ ਵਾੜੀਆਂ ਦੀ ਲੋੜ ਹੈ।
ਧਾਰੋ ਕਿਵੇਂ ਵਾਜ ਗੁਰੂ 'ਚਰਨ' ਦੀ ਪ੍ਰਤਾਪ ਭਰੀ,
ਸਿੱਖੀ ਤਾਈਂ ਸੰਪ੍ਰਦਾਵਾਂ ਸਾਰੀਆਂ ਦੀ ਲੋੜ ਹੈ।

# ਭਗਤਾਂ ਦੀ ਧੂੜ

ਊਧੋ, ਕ੍ਰਿਸ਼ਨ ਭਗਵਾਨ ਨੂੰ ਪੁੱਛਦਾ ਹੈ, ਹੇ ਤ੍ਰਿਲੋਕੀ ਨਾਥ, ਇਕ ਸੰਦੇਹ ਮੇਰੇ ਮਨ ਵਿਚ ਹੋਰ ਹੈ। ਕੋਈ ਤਪ ਕਰਨਾ ਦਸਦਾ ਹੈ, ਕੋਈ ਜਗ ਕਰਨਾ, ਕੋਈ ਭਗਤ ਵੇਦ ਪੜ੍ਹਨਾ, ਕੋਈ ਬਰਤ, ਕੋਈ ਨੇਮ, ਇਸ ਤਰ੍ਹਾਂ ਕਈ ਪ੍ਰਕਾਰ ਮਨ ਨੂੰ ਫੁਰਮਾਉਂਦੇ ਹਨ। ਇਹਨਾਂ ਵਿਚੋਂ ਸਭ ਤੋਂ ਉਤਮ ਗੱਲ ਕਿਹੜੀ ਹੈ ?

ਸ੍ਰੀ ਕ੍ਰਿਸ਼ਨ ਮਹਾਰਾਜ ਫੁਰਮਾਉਂਦੇ ਹਨ, ਹੇ ਊਧੋ ਮੈਨੂੰ ਭਗਤੀ ਅਤੇ ਪ੍ਰੀਤ ਪਿਆਰੀ ਹੈ। ਜਦੋਂ ਕਿਸੇ ਵਿਧੀ ਨਾਲ ਪਰ ਮਨ ਲਾਕੇ ਸ਼ੁਧ ਮਨ ਨਾਲ ਕਰੇ ਉਹ ਪਰਮਾਤਮਾ ਭਗਵਾਨ ਹੈ ਇਕ ਹੈ ਦੂਸਰਾ ਕੋਈ ਨਹੀਂ ਮੈਂ ਤੂੰ ਤੋਂ ਨਿਆਰਾ ਹੈ। ਊਧੋ ਇਹ ਗਿਆਨ ਮੈਂ ਪਹਿਲਾਂ ਬ੍ਰਹਮਾ ਨੂੰ ਦਿਤਾ ਸੀ ਅਤੇ ਬ੍ਰਹਮਾ ਨੇ ਆਪਣੇ ਪੁੱਤਰ ਸਵੰਭੂ ਮਨ ਨੂੰ ਦਿਤਾ। ਉਸਨੇ ਅੱਗੋਂ ਵਸਿਸ਼ਟ ਨੂੰ ਤੇ ਵਸਿਸ਼ਟ ਨੇ ਜਗ ਵਿਚ ਪਰਵਿਰਤ ਕੀਤਾ। ਸੋ ਜਿਸ ਪ੍ਰਕਾਰ ਜਿਸ ਦੀ ਬੁਧੀ ਵਿਚ ਆਇਆ ਸੰਸਾਰੀਆਂ ਨੂੰ ਵਰਨਣ ਕੀਤਾ। ਕਿਸੇ ਨੇ ਤਾਂ ਕਿਹਾ ਕਿ ਜਿਹੜਾ ਆਪਣੇ ਧਰਮ ਦਾ ਵਰਨ ਹੈ ਵੈਸਾ ਹੀ ਕਰਨਾ ਚਾਹੀਦਾ ਹੈ। ਕਿਸੇ ਨੇ ਜੋਗ ਅਤੇ ਕੀਰਤ, ਕਿਸੇ ਨੇ ਇੰਦਰੀਆਂ ਦਾ ਦਮਨ ਕਰਨਾ, ਕਿਸੇ ਨੇ ਧਿਆਨ ਅਤੇ ਕਿਸੇ ਨੇ ਜੱਗ ਅਤੇ ਤੱਪ। ਇਸ ਤਰ੍ਹਾਂ ਜੋ ਵਿਧੀ ਜਿਸ ਦੇ ਮਨ ਵਿਚ ਆਈ ਸਭ ਨੂੰ ਉਪਦੇਸ਼ ਕੀਤਾ ਪਰ ਹੇ ਊਧੋ ਸਭ ਕਾਰਜਾਂ ਵਿਚ ਮੇਰੇ ਵਿਚ ਨਿਸ਼ਚਾ ਚਾਹੀਦਾ ਹੈ ਅਤੇ ਮੇਰੇ ਵਿਚ ਹੀ ਪ੍ਰੇਮ ਚਾਹੀਦਾ ਹੈ। ਮੇਰੀ ਪ੍ਰੀਤ ਚਾਹੇ ਕਿਸੇ ਵਿਧੀ ਨਾਲ ਕਰੇ ਉਸਦੀ ਜੈਸੀ ਕਾਮਨਾ ਹੋਵੇਗੀ, ਉਹ ਪੂਰਨ ਹੋਵੇਗੀ ਅਤੇ ਜਿਸ ਵਿਚ ਮੇਰਾ ਨਾਮ ਨਹੀਂ ਉਹ ਧਰਮ ਨਹੀਂ ਅਧਰਮ ਹੈ।

ਹੇ ਊਧੋ ਜੋ ਕੋਈ ਮੇਰੇ ਵਿਚ ਸੁਰਤੀ ਲਾਉਂਦੇ ਹਨ ਦੂਜੇ ਪਾਸੇ ਮਨ ਨੂੰ ਨਹੀਂ ਲਾਉਂਦੇ। ਸੋ ਉਹ ਮੇਰੇ ਪੂਰੇ ਭਗਤ ਪਿਆਰੇ ਹਨ ਅਤੇ ਮੈਂ ਉਨ੍ਹਾਂ ਦੇ ਪਿਛੇ ਦੌੜਿਆ ਫਿਰਦਾ ਹਾਂ ਅਤੇ ਨਿਰਸੰਦੇਹ ਉਹ ਮੇਰੇ ਸਰੂਪ ਵਿਚ ਲੀਨ ਹੋ ਜਾਂਦੇ ਹਨ। ਧਨ, ਰਾਜ ਅਤੇ ਲਛਮੀ ਦੀ ਭੀ ਕਿਣਕੀ ਉਹਨਾਂ ਨੂੰ ਕੋਈ ਇੱਛਾ ਨਹੀਂ ਰਹਿੰਦੀ। ਕੇਵਲ ਮੇਰੇ ਚਰਨਾਂ ਵਿਚ ਚਿੱਤ ਉਹਨਾਂ ਦਾ ਹੀ ਰਹਿੰਦਾ ਹੈ। ਹੇ ਊਧੋ ਸਾਰਾ ਸੰਸਾਰ ਅਤੇ ਦੇਵਤੇ ਮੇਰੇ ਚਰਨਾਂ ਦੀ ਧੂੜ ਨੂੰ ਲੋਚਦੇ ਹਨ ਅਤੇ ਮੈਂ ਆਪਣੇ ਭਗਤਾਂ ਦੀ ਧੂੜ ਨੂੰ ਲੋਚਦਾ ਹਾਂ ਅਤੇ ਜੋ—ਕੋਈ ਇਹ ਗੱਲ ਕਹੇ ਕਿ ਨਾਰਾਇਣ ਤਿੰਨ ਲੋਕਾਂ ਦੇ ਕਰਤਾ ਹਨ ਉਹਨਾਂ ਨੂੰ ਭਗਤਾਂ ਦੀ ਧੂੜ ਤੋਂ ਕੀ ਮਤਲਬ ਹੈ ?

ਹੇ ਊਧੋ ਇਹ ਸਾਰੇ ਬ੍ਰਹਮੰਡ ਮੇਰਾ ਸਰੀਰ ਹੈ ਇਸ ਵਿਚ ਜਿਤਨੇ ਮਨੁਖ ਪਾਪੀ ਹਨ ਜਿਸ ਜਿਸ ਉਤੇ ਉਹਨਾਂ ਭਗਤਾਂ ਦੀ ਧੂੜ ਲਗ ਜਾਵੇਗੀ ਉਹਨਾਂ ਸਭ ਦੀ ਮੁਕਤੀ ਕਰਾਂਗਾ।

## ਪ੍ਰਸ਼ਨ ਉੱਤਰ ਊਧੋ ਅਤੇ ਸ੍ਰੀ ਕ੍ਰਿਸ਼ਨ ਦੇ

? ਹੇ ਮਹਾਰਾਜ! ਸਮਦਰਸ਼ੀ ਕਿਸ ਨੂੰ ਕਹਿੰਦੇ ਹਨ।

—ਸਮਦ੍ਰਿਸ਼ਟੀ ਉਹ ਹੈ ਜੋ ਸਾਰੇ ਵਿਸ਼ਵ, ਚਰ ਅਤੇ ਅਚਰ ਵਿਚ ਪ੍ਰਮਾਤਮਾ ਨੂੰ ਇਕ ਸਰੂਪ ਵੇਖੇ।

? ਹੇ ਨਾਥ ਸੂਰਮਾ ਕਿਸ ਨੂੰ ਕਹਿੰਦੇ ਹਨ।

—ਸੂਰਮਾ ਉਹ ਹੈ ਜਿਸ ਨੇ ਮਨ ਤੇ ਇੰਦਰੀਆਂ ਨੂੰ ਜਿੱਤਿਆ ਹੈ।

? ਧਨਵੰਤਾ ਕੌਣ ਹੈ।

—ਜਿਸ ਨੇ ਭਗਤੀ ਦਾ ਧਨ ਜਿੱਤਿਆ।

? ਜਤਿਵੰਤਾ ਕੌਣ ਹੈ।

—ਜੋ ਮਨ ਅਤੇ ਇੰਦਰੀਆਂ ਨੂੰ ਗਿਆਨ ਅਗਨ ਵਿਚ ਹੋਮ ਕਰੇ।

? ਦਾਨ ਕਿਹੜਾ ਉਤਮ ਹੈ।

—ਗਿਆਨ ਦੇ ਤੁੱਲ ਹੋਰ ਕੋਈ ਦਾਨ ਨਹੀਂ।

? ਚੋਰ ਕੌਣ ਹੈ:

—ਜੋ ਆਪਣੇ ਵਰਨ ਨੂੰ ਪਲਟ ਕੇ ਦੂਸਰਾ ਵਰਨ ਧਾਰਨ ਕਰੇ

? ਗੁਣਵੰਤ ਕੌਣ ਹੈ।

—ਗੁਣਵੰਤ ਉਹ ਹੈ ਜੋ ਆਪਣੇ ਗੁਣ ਨੂੰ ਵਿਚਾਰ ਕੇ ਪਰਾਏ ਦਰ ਤੇ ਨਾ ਜਾਵੇ, ਚਾਹੇ ਭੋਜਨ ਪ੍ਰਾਪਤ ਹੋਵੇ ਭਾਵੇਂ ਨਾ।

? ਭਾਗਵਾਨ ਕੌਣ ਮਨੁੱਖ ਹੈ।

—ਜਿਸ ਵਿਚ ਭਗਵਾਨ ਦੀ ਪ੍ਰੇਮਾ ਭਗਤੀ ਹੋਵੇ। ਉਹ ਮਨੁਖ ਭਾਗਵਾਨ ਨਹੀਂ, ਜਿਸ ਕੋਲ ਧਨ, ਇਸਤਰੀ ਅਤੇ ਪੁੱਤਰ ਬਹੁਤ ਸਾਰੇ ਹੋਣ।

ਹੇ ਊਧੋ ਸਭ ਤੋਂ ਉਤਮ ਗਿਆਨੀ ਹੈ। ਜੋ ਕੋਈ ਗਿਆਨੀ ਹੈ ਉਸ ਨੂੰ ਕਿਸੇ ਦੀ ਨਿੰਦਿਆ ਅਤੇ ਕਿਸੇ ਦੀ ਉਸਤਤ ਨਹੀਂ ਕਰਨੀ ਚਾਹੀਦੀ। ਇਕ ਦੀ ਨਿੰਦਿਆ ਅਤੇ ਇਕ ਦੀ ਉਸਤਤ ਕਰੇ ਤਾਂ ਉਹ ਗਿਆਨੀ ਨਹੀਂ।

—ਸ੍ਰੀਮਦ ਭਾਗਵਤ ਪੁਰਾਨ 'ਚੋਂ

# ਝੌਲਾ ਜਿਹਾ ਪੈਂਦਾ ਮੈਨੂੰ ਚੀਨੀ ਅਸਵਾਰ ਦਾ

—ਫਕੀਰ ਚੰਦ ਤੁਲੀ—

ਸਾਹਾਂ ਤੋਂ ਵੀ ਨੇੜੇ ਤੇ ਸਹਿਰਗਾ ਤੋਂ ਦੂਰ, ਪਾਰ, ਦੂਰ ਹੈ ਹਜ਼ੂਰ ਦੀ ਬਸੰਤ ਦੀ ਬਹਾਰ ਦਾ।
ਸਾਡੀਆਂ ਉਮੰਗਾਂ ਵਿਚ ਭਾਣੇ ਦਿਆਂ ਰੰਗਾਂ ਵਿਚ, ਰੰਗਾਂ ਰੰਗਾਂ ਵਿਚ ਰੰਗ ਤੇਰੀ ਹੀ ਨੁਹਾਰ ਦਾ।
ਫੁੱਲਾਂ ਦੀ ਕਤਾਰ ਮੈਨੂੰ ਬਾਰ ਬਾਰ ਪੁਛਦੀ ਏ, ਕਿਹੜਾ ਹੈ ਟਿਕਾਣਾ ਥੱਪ ਥਾਪਣੇ ਦਾਤਾਰ ਦਾ।
ਹੌਲਿਆਂ ਮਹੌਲਿਆਂ ਤੇ ਯੁਗਾਂ 'ਚ ਫਕੀਰ ਚੰਦਾ, ਝੌਲਾ ਜਿਹਾ ਪੈਂਦਾ ਮੈਨੂੰ ਚੀਨੀ ਅਸਵਾਰ ਦਾ।

ਸਿੱਖੀ ਦਾ ਜਹਾਜ਼ ਜਦੋਂ ਡੋਲਿਆ ਘੀਰਾਂ ਗਰਾਂ, ਸਿੱਖੀ ਸਨਮਾਨ ਭੈਣੀ ਸਾਹਿਬ ਨੇ ਪੁਕਾਰਿਆ।
ਹਜ਼ਾਰੇ ਹਜ਼ਾਰ ਰੰਗ ਬਖਸ਼ ਕੇ ਹਜ਼ੂਰ ਤਾਈਂ, ਕੌਮ ਨੂੰ ਸ਼ਿੰਗਾਰਿਆ ਤੇ ਸਿੱਖੀ ਨੂੰ ਸਵਾਰਿਆ।
ਉੱਚ ਸੋਧ ਬੋਧ ਲਈ ਸੁੱਟ ਕੇ ਬੰਦੂਕ ਆਏ, ਅਠੋਤਰੀ ਮਾਲਾ ਤੋਂ ਕੰਮ ਲੀਤਾ ਹਥਿਆਰ ਦਾ।
ਹੌਲਿਆਂ ਮਹੌਲਿਆਂ............

ਤਾਰਾਂ ਨੇ ਗੁਰਬੈਣਾਂ ਦੀ ਵਜਾਈ ਆਈ ਭਾਗਾਂ ਭਰੀ, ਚਿੱਟੇ ਝੰਡੇ ਥੱਲੇ ਸੀ ਸਜਾਇਆ ਸੰਤ ਖਾਲਸਾ।
ਸਾਦਗੀ ਸਚਾਈ ਸੁੱਚ ਸੰਧ ਸੇਵਾ ਸਰਲਤਾ ਤੇ ਨੱਕੇ ਵਾਲੀ ਮਾਲਾ ਲੈ ਕੇ ਆਇਆ ਸੰਤ ਖਾਲਸਾ।
ਮਿਠੜਾਂ ਸੁਹੰਦੀਆਂ, ਆਵਾਜ਼ਾਂ ਰਾਗਾਂ ਰੰਗਾਂ ਵਿਚ, ਨੂਰ ਤੇਰਾ ਪ੍ਰਿਤਮਾ ਚਰਣਾਂ ਰੂਪ ਧਾਰਦਾ।
ਹੌਲਿਆਂ ਮਹੌਲਿਆਂ.........

ਆਪਣੀ ਬਹਾਰ ਸਵਦੇਸ਼ੀ ਸਰਕਾਰ ਲਈ ਹੌਲਿਆਂ ਦੇ ਢੰਗ ਦਸੇ ਟੱਕੇ ਦੇ ਦੀਵਾਨਾਂ ਨੇ।
ਹੋਮ ਯੱਗ ਅੱਗ ਜਿਗ ਚੰਡੀ ਪ੍ਰਚੰਡ ਕੀਤੀ, ਨਵੇਂ ਅਸਮਾਨ ਛੋਹੇ ਸਿੱਖੀ ਸਨਮਾਨਾਂ ਨੇ।
ਦੁੱਧ ਚਿੱਟੀ ਚਾਨਣੀ ਦੀ ਸੀਸ ਦਸਤਾਰ ਸੋਹੇ, ਤਾਰਿਆਂ ਨੂੰ ਚੰਦਾ ਤੇਰੇ ਸੀਸ ਉੱਤੋਂ ਵਾਰਦਾ।
ਹੌਲਿਆਂ ਮਹੌਲਿਆਂ.........

ਰੂਸ ਤੇ ਨੈਪਾਲ ਵਲ ਘੱਲ ਘੱਲ ਕੂਕਿਆਂ ਨੂੰ, ਕੀਤੀ ਸਵਦੇਸ਼ੀ ਸਰਕਾਰ ਦੀ ਉਸਾਰੀ ਸੀ।
ਮਹਾਰਾਜੇ ਵਲ ਘੱਲੇ ਸੱਦੇ ਸਵਦੇਸ਼ ਹਿੱਤ, ਕੂਕਾ ਰਜਮੈਂਟ ਸਾਰੀ ਜੰਗ ਦੀ ਤਿਆਰੀ ਸੀ।
ਜੰਗ ਰੂਸੀ ਜਿੱਤ ਕੂਕੇ ਚੀਨੀ ਵਾਲੇ ਪਾਤਸ਼ਾਹ ਜੀ, ਭੈਣੀ ਸਾਹਿਬ ਆ ਕੇ ਵੇਖੋ ਸੁਪਨਾ ਬਹਾਰ ਦਾ।
ਹੌਲਿਆਂ ਮਹੌਲਿਆਂ.........

ਤੋੜੀਆਂ ਜ਼ੰਜੀਰਾਂ ਤੇ ਫਸੀਰਾਂ ਵਾਲਾ ਟਾਲ ਮੁੱਕਾ, ਗੰਨ੍ਹ ਕੇ ਫਸੀਲਾਂ ਜਦੋਂ ਕੂਕਿਆਂ ਪੁਕਾਰਿਆ।
ਤੋਪਾਂ ਦਿਆਂ ਗੋਲਿਆਂ 'ਤੋਂ ਕੂਕਿਆਂ ਦਾ ਲਾਲ ਲਹੂ, ਲਾਲ ਕਿਲੇ ਉੱਤੇ ਅੱਜ ਲਾਲੀਆਂ ਖਲਾਰਦਾ।
ਹੌਲਿਆਂ ਮਹੌਲਿਆਂ.........

ਭਾਰਤੀ ਸੰਗੀਤ ਦੀ ਪ੍ਰੀਤ ਦਾ ਹੈ ਸੋਮਾ ਇਹ, ਨਿਗੱਤਿਆਂ ਨਿਪੱਤਿਆਂ, ਨਿਓਟਿਆਂ ਦਾ ਮੀਤ ਹੈ।
ਜਗ ਵਿਚ ਜਗਮਗਾ ਜੋਤ ਜਗੀ, ਜਗਦੀ ਏ, ਜੱਗ ਜਿਹਨੇ ਜਿੱਤਿਆ ਉਹ ਗੁਰੂ ਜਗਜੀਤ ਹੈ।
ਸਿੱਖੀ ਦਸਤਾਰ ਤੇ ਨੁਹਾਰ ਕਰਤਾਰ ਜੇਹੀ, ਪੱਤਰਾ ਜੁ ਲਗਦਾ ਹੈ ਬਾਰ੍ਹਵੇਂ ਅਵਤਾਰ ਦਾ।
ਹੌਲਿਆਂ ਮਹੌਲਿਆਂ ਤੇ ਯੁਗਾਂ 'ਚ ਫਕੀਰ ਚੰਦਾ, ਝੌਲਾ ਜਿਹਾ ਪੈਂਦਾ ਮੈਨੂੰ ਚੀਨੀ ਅਸਵਾਰ ਦਾ।

# ਸ੍ਰੀ ਰਾਮ ਜੀ ਦੇ ਗੁਣ

—ਰਿਸ਼ੀ ਬਾਲਮੀਕ

(ਆਦਿ ਕਵੀ ਰਿਸ਼ੀ ਬਾਲਮੀਕ ਜੀ ਵਿਸ਼ਵ ਮਹਾਂ ਕਾਵਿ ਬਾਲਮੀਕੀ ਰਾਮਾਇਣ ਵਿਚ ਆਪਣੀ ਜਾਦੂਈ ਕਲਮ ਨਾਲ ਜਦੋਂ ਵਿਅਕਤੀਆਂ, ਸਥਿਤੀਆਂ ਨਜ਼ਾਰਿਆਂ ਦਾ ਵਰਣਨ ਕਰਦੇ ਹਨ ਤਾਂ ਇਕ ਵਾਰ ਸ਼ਬਦਾਂ, ਅਲੰਕਾਰਾਂ ਦੀ ਗੰਗਾ ਵਹਾ ਦਿੰਦੇ ਹਨ। ਦੁਸਹਿਰੇ-ਦੀਵਾਲੀ ਦੇ ਅਵਸਰ ਤੇ ਅਸੀਂ ਬਾਲਮੀਕੀ ਰਾਮਾਇਣ ਵਿਚੋਂ ਕੁਝ ਅੰਸ਼ ਪ੍ਰਕਾਸ਼ਤ ਕਰ ਰਹੇ ਹਾਂ। ਅਨੁਵਾਦ ਭਾਸ਼ਾ ਵਿਭਾਗ ਪੰਜਾਬ ਦੁਆਰਾ ਪ੍ਰਕਾਸ਼ਤ ਰਾਮਾਇਣ ਤੋਂ ਲਿਆ ਗਿਆ ਹੈ......ਸੰਪਾਦਕ)

## ਸ੍ਰੀ ਰਾਮ ਚੰਦਰ

ਸ੍ਰੀ ਰਾਮ ਚੰਦਰ ਅਤਿਅੰਤ ਸੁੰਦਰ, ਬਲੀ, ਚੰਗੇ ਤੇ ਚਰਿਤ੍ਰ, ਇਕੋ ਇਕ ਅਦੁੱਤੀ ਰਾਜਕੁਮਾਰ ਸਨ, ਜਿਨ੍ਹਾਂ ਵਰਗਾ ਹੋਰ ਕੋਈ ਨਹੀਂ ਸੀ। ਪਿਤਾ ਵਾਂਗ ਉਨ੍ਹਾਂ ਦੀ ਸ਼ਖ਼ਸੀਅਤ ਗੁਣ ਭਰਪੂਰ ਸੀ।

ਉਹ ਸਦਾ ਸ਼ਾਂਤ ਚਿਤ ਰਹਿੰਦੇ ਤੇ ਸਭ ਨਾਲ ਮਿੱਠਾ ਬੋਲਦੇ ਸਨ। ਜੇ ਕੋਈ ਕਿਤੇ ਕਠੋਰ ਬੋਲ ਬੋਲਦਾ ਹੋਵੇ, ਤਾਂ ਵੀ ਉਹ ਚੁੱਪ ਰਹਿੰਦੇ ਸਨ। ਜੇ ਕੋਈ ਉਨ੍ਹਾਂ ਨਮਿਤ ਭਲੀ ਗੱਲ ਕਰਦਾ ਤਾਂ ਉਹ ਉਸਨੂੰ ਬਹੁਤ ਮਾਨਤਾ ਦਿੰਦੇ। ਜੇ ਕੋਈ ਅਨੇਕਾਂ ਬੁਰਾਈਆਂ ਕਰਦਾ ਤਾਂ ਉਹ ਉਸਨੂੰ ਕਦਾਚਿਤ ਖਿਆਲ ਵਿਚ ਨਾ ਲਿਆਉਂਦੇ। ਜਦੋਂ ਉਨ੍ਹਾਂ ਨੂੰ ਸ਼ਸਤਰ ਅਸਤਰ ਵਿਦਿਆ ਦੇ ਅਭਿਆਸ ਤੋਂ ਜ਼ਰਾ ਵੇਹਲ ਮਿਲਦੀ ਤਾਂ ਉਹ ਨੇਕ, ਸੁਭਾਵਾਨ ਬਜ਼ੁਰਗਾਂ ਪਾਸ ਬਹਿ ਕੇ ਚੰਗੀਆਂ ਬਾਤਾਂ ਕਰਦੇ। ਉਹ ਖੁਦ ਬੁਧੀਮਾਨ, ਮਿੱਠਬੋਲੇ, ਪਹਿਲਾਂ ਗੱਲ ਸ਼ੁਰੂ ਕਰਨ ਵਾਲੇ ਤੇ ਮਨੋਹਰ ਵਕਤਾ ਸਨ। ਬੀਰ ਬਹਾਦਰ ਹੋਣ ਦੇ ਬਾਵਜੂਦ ਉਹਨਾਂ ਨੂੰ ਆਪਣੀ ਬੀਰਤਾ ਦਾ ਹੰਕਾਰ ਨਹੀਂ ਸੀ। ਉਹ ਸਦਾ ਵਿਦਵਾਨਾਂ ਤੇ ਬਜ਼ੁਰਗਾਂ ਦਾ ਆਦਰ ਕਰਦੇ ਤੇ ਕਦੀ ਝੂਠ ਨਹੀਂ ਸਨ ਬੋਲਦੇ। ਜਿਵੇਂ ਉਹ ਆਪਣੀ ਪਰਜਾ ਨੂੰ ਅਪਣਾਉਂਦੇ ਸਨ ਤਿਵੇਂ ਲੋਕ ਉਨ੍ਹਾਂ ਨੂੰ ਪਿਆਰ ਸਤਿਕਾਰ ਕਰਦੇ ਸਨ। ਉਹ ਗੁੱਸੇ ਤੇ ਫਤਹਿ ਪਾਉਣ ਵਾਲੇ, ਦਇਆਵਾਨ ਤੇ ਬ੍ਰਾਹਮਣਾਂ ਦਾ ਆਦਰ ਮਾਣ ਕਰਨ ਵਾਲੇ ਸਨ। ਗਰੀਬਾਂ ਉੱਤੇ ਉਹ ਖਾਸ ਮਿਹਰਬਾਨੀ ਰਖਦੇ ਸਨ। ਉਹ ਧਰਮ ਦੇ ਗਿਆਤਾ ਮਰਿਆਦਾ ਅਨੁਸਾਰ ਚਲਣ ਵਾਲੇ ਤੇ ਸਦਾ ਪਵਿੱਤਰ ਰਹਿਣ ਵਾਲੇ ਸਨ। ਉਹ ਆਪਣੇ ਖਾਨਦਾਨੀ ਬਜ਼ੁਰਗਾਂ ਵਾਂਗ ਦਇਆਵਾਨ, ਬੁਧੀਮਾਨ ਤੇ ਸ਼ਰਨਾਗਤ ਦੀ ਪਾਲਣਾ ਕਰਨ ਵਾਲੇ ਸਨ। ਉਹ ਦੁਸ਼ਟ ਦੋਖੀਆਂ ਨੂੰ ਕਾਬੂ ਕਰਕੇ ਪਰਜਾ ਦੀ ਪਾਲਣਾ ਕਰਦੇ ਸਨ। ਉਹ ਵਰਣ ਤੇ ਆਸ਼ਰਮ ਦੀ ਮਰਿਆਦਾ ਦੀ ਪਾਲਣਾ ਕੇਵਲ ਕੀਰਤੀ ਲਈ ਹੀ ਨਹੀਂ ਸਨ ਕਰਦੇ ਸਗੋਂ ਇਸ ਨੂੰ ਸਵਰਗ ਪ੍ਰਾਪਤੀ ਦਾ ਵੀ ਸਾਧਨ ਮੰਨਦੇ ਸਨ। ਨਿਰਾਰਥਕ ਕੰਮਾਂ ਵਿਚ ਉਹਨਾਂ ਦੀ ਕੋਈ ਦਿਲਚਸਪੀ ਨਹੀਂ ਸੀ ਤੇ ਨਾ ਹੀ ਉਹ ਫਕੜ ਮਾਰਨਾ ਪਸੰਦ ਕਰਦੇ ਸਨ ਜਿਵੇਂ ਬ੍ਰਿਹਸਪਤੀ ਨੂੰ ਸੂਕਤੀਆਂ ਹਨ।

ਸ੍ਰੀ ਰਾਮ ਜੀ ਅਰੋਗ, ਜੁਆਨ ਸਰੀਰ, ਸੋਹਣੇ ਵਕਤਾ ਸੁੰਦਰ ਦੇਸ਼ ਕਾਲ ਦੀ ਸੋਝੀ ਰੱਖਣ ਵਾਲੇ ਤੇ ਆਦਮੀ ਨੂੰ ਵੇਖਣ ਸਾਰ ਪਛਾਨਣ ਵਾਲੇ ਮਹਾਂ ਪੁਰਸ਼ ਸਨ। ਸਰੇਸ਼ਠ ਗੁਣਾਂ ਨਾਲ ਸ਼ਿੰਗਾਰੇ ਹੋਣ ਕਰਕੇ ਉਹਨਾਂ ਦਾ ਥਾਂ ਥਾਂ ਆਦਰ ਸੀ। ਸਾਰੀ ਰਿਆਇਆ ਉਨ੍ਹਾਂ ਨੂੰ ਆਪਣੀ ਜਿੰਦ ਜਾਨ ਵਾਂਗ ਪਿਆਰ ਕਰਦੀ ਸੀ। ਉਹ ਵੇਦ-ਪਾਠ ਕਰਨ ਉਪਰੰਤ ਤੇ ਯਥਾ-ਯੋਗ ਮਰਿਯਾਦਾ ਪਾਲ ਕੇ ਵੱਡੇ ਹੋਏ ਸਨ ਤੇ ਸਾਮਵੇਦ ਦੇ ਸੱਚੀ-ਮੁੱਚੀ ਗਿਆਤਾ ਸਨ। ਧਨੁਸ਼ ਵਿਦਿਆ ਵਿਚ ਉਹ ਆਪਣੇ ਪਿਤਾ ਤੋਂ ਵੀ ਅੱਗੇ ਸਨ। ਉਹ ਸਭ ਦਾ ਭਲਾ ਚਾਹੁਣ ਵਾਲੇ, ਸੱਜਨ, ਪ੍ਰਤਿਸ਼ਠਾਵਾਨ, ਸਤਿਵਾਦੀ ਤੇ ਸਰਲ ਸੁਭਾ ਵਾਲੇ ਸਨ ਤੇ ਸਿਆਣੇ ਪੰਡਤਾਂ ਦੁਆਰਾ ਸੁਸਿੱਖਿਅਤ ਕੀਤੇ ਅਤੇ ਧਰਮਨੀਤੀ ਤੇ ਅਰਥਨੀਤੀ ਦੇ ਜਾਣਨਵਾਲੇ ਸਨ।

ਉਹ ਧਰਮ, ਅਰਥ ਅਤੇ ਕਾਮ ਦੇ ਤੱਤ ਨੂੰ ਜਾਨਣ ਵਾਲੇ ਅਨੋਖੀ ਸਿਮਰਨ ਦੀ ਯਾਦ ਸ਼ਕਤੀ ਅਤੇ ਪ੍ਰਤਿਭਾ ਵਾਲੇ, ਲੋਕਾਚਾਰ ਤੇ ਵੇਲੇ ਦੇ ਧਰਮ ਕਰਮ ਵਿਚ ਬੜੇ ਹੀ ਪ੍ਰਬੀਨ ਸਨ। ਉਨ੍ਹਾਂ ਦਾ ਸੁਭਾਅ ਅਤਿ ਹਲੀਮੀ ਵਾਲਾ ਸੀ, ਉਹ ਆਪਣੇ ਮਨ ਦੀ ਗੱਲ ਹਜ਼ਮ ਕਰ ਸਕਦੇ ਸਨ। ਉਹਨਾਂ ਦਾ ਗੁੱਸਾ ਅਤੇ ਖੁਸ਼ੀ ਐਵੇਂ ਨਹੀਂ ਸੀ ਜਾਂਦੀ, ਉਹ ਗ੍ਰਹਿਣ ਅਤੇ ਤਿਆਗ ਦੇ ਸਮੇਂ ਦੀ ਚੰਗੀ ਪਛਾਣ ਰੱਖਣ ਵਾਲੇ ਸਨ। ਉਹ ਦ੍ਰਿੜ੍ਹ ਭਗਤੀ ਵਾਲੇ, ਅਡੋਲ, ਬੁਰੀ ਚੀਜ਼ ਨਾ ਗ੍ਰਹਿਣ ਕਰਨ ਵਾਲੇ, ਕਿਸੇ ਨੂੰ ਮੰਦਾ ਨਾ ਬੋਲਣ ਵਾਲੇ, ਚੇਤੰਨ, ਜ਼ਿੰਮੇਵਾਰ ਪੁਰਸ਼ ਸਨ ਤੇ ਆਪਣੇ ਤੇ ਦੂਜਿਆਂ ਦੇ ਨੁਕਸਾਂ ਤੋਂ ਵੀ ਜਾਣੂ ਸਨ। ਉਹ ਸ਼ਾਸਤ੍ਰ ਗਿਆਤਾ, ਕ੍ਰਿਤੱਗ ਤੇ ਚੰਗੇ ਮੰਦੇ ਦੇ ਪਾਰਖੂ ਸਨ, ਉਹ ਮਿੱਤਰਤਾ ਨਿਭਾਉਣ ਵਾਲੇ ਤੇ ਜੋ ਕਹਿਣ ਉਹ ਕਰਕੇ ਵਿਖਾਉਣ ਵਾਲੇ ਸਨ।

ਉਹ ਸਮੂਹ ਸ਼ਾਸਤਰਾਂ ਦੇ ਗਿਆਤਾ ਤੇ ਕਾਵਿ ਨਾਟਕ ਆਦਿ ਤੋਂ ਜਾਣੂੰ ਸਨ। ਉਹ ਅਰਥ ਤੇ ਧਰਮ ਦਾ ਸੰਗ੍ਰਹਿ ਕਰਕੇ ਖੁਸ਼ ਹੁੰਦੇ ਸਨ। ਉਹ ਕਦੀ ਆਲਸ ਨਹੀਂ ਸਨ ਕਰਦੇ। ਉਹ ਖੇਲਾਂ ਵਿਚ ਸਾਜ਼ ਵਾਜੇ, ਚਿੱਤਰ ਕਲਾ ਤੇ ਸ਼ਿਲਪਕਲਾ ਵਿਚ ਪ੍ਰਬੀਨ ਸਨ ਤੇ ਇਹਨਾਂ ਲਈ ਖਰਚਾਂ ਦੀ ਯੋਗ ਵੰਡ ਕਰਨਾ ਜਾਣਦੇ ਸਨ। ਉਹ ਹਾਥੀ ਤੇ ਘੋੜ ਸਵਾਰੀ ਵਿਚ ਚੇਤੰਨ ਤੇ ਹੋਰਾਂ ਨੂੰ ਸਿਖਾਉਣ ਲਈ ਸਮਰਥ ਸਨ। ਉਹ ਵਡੇ ਵਡੇ ਧਨੁੱਖਧਾਰੀਆਂ ਵਿਚੋਂ ਸ਼ਿਰੋਮਣੀ ਸਨ। ਲੋਕ ਉਹਨਾਂ ਨੂੰ ਮਹਾਂਰਥੀ ਸਮਝਕੇ ਸਤਿਕਾਰਦੇ ਸਨ। ਉਹ ਵੈਰੀ ਦੇ ਹੱਲੇ ਦੀ ਉਡੀਕ ਨਹੀਂ ਸਨ ਕਰਦੇ, ਸਗੋਂ ਖੁਦ ਪਹਿਲੇ ਹੱਲਾ ਕਰਕੇ ਵੈਰੀ ਨੂੰ ਪ੍ਰੇਸ਼ਾਨ ਕਰਦੇ ਸਨ। ਉਹ ਕੇਵਲ ਸਿਪਾਹੀਆਂ ਨੂੰ ਹੀ ਨਹੀਂ ਸਨ ਲੜਾਉਂਦੇ ਸਗੋਂ ਆਪ ਸਨਮੁਖ ਹੋ ਕੇ ਜੂਝਦੇ ਸਨ। ਜਦ ਉਹ ਰੋਹ ਵਿਚ ਹੋ ਕੇ ਖਲੋਂਦੇ ਤਾਂ ਕੋਈ ਦੇਵਤਾ ਜਾਂ ਦੈਂਤ ਉਨ੍ਹਾਂ ਨੂੰ ਹਰਾ ਨਹੀਂ ਸਕਦਾ ਸੀ। ਉਹ ਕਰੋਧ ਤੇ ਜਿੱਤ ਪਾਉਣ ਵਾਲੇ, ਈਰਖਾ ਰਹਿਤ, ਨਿਰਮਾਣ ਤੇ ਕਿਸੇ ਨਾਲ ਦਵੈਸ਼ ਨਾ ਰੱਖਣ ਵਾਲੇ ਸਨ। ਉਨ੍ਹਾਂ ਦਾ ਨਾ ਤਾਂ ਕੋਈ ਅਨਾਦਰ ਕਰਦਾ ਸੀ ਅਤੇ ਨਾ ਹੀ ਉਨ੍ਹਾਂ ਉਪਰ ਕਿਸੇ ਵਿਸ਼ੇਸ਼ ਸਮੇਂ ਦਾ ਅਸਰ ਸੀ। ਉਹ ਲੋਕਾਂ ਵਿਚ ਅਤਿਅੰਤ ਪਿਆਰੇ ਤੇ ਲਾਸਾਨੀ ਗੁਣਾਂ ਦੇ ਮਾਲਕ ਸਨ। ਉਨ੍ਹਾਂ ਦਾ ਤਿੰਨੇ ਲੋਕ ਸਤਿਕਾਰ ਕਰਦੇ ਸਨ। ਉਨ੍ਹਾਂ ਵਿਚ ਧਰਤੀ, ਵਰਗੀ ਖਿਮਾ, ਬ੍ਰਿਹਸਪਤੀ ਜਿਹੀ ਬੁਧੀ ਤੇ ਇੰਦਰ ਵਰਗੀ ਸ਼ਕਤੀ ਸਮਰੱਥਾ ਸੀ। ਜਿਵੇਂ ਚਮਕਦਾ ਸੂਰਜ ਆਪਣੀਆਂ ਕਿਰਣਾਂ ਨਾਲ ਪ੍ਰਕਾਸ਼ਮਾਨ ਹੁੰਦਾ ਹੈ, ਤਿਵੇਂ ਉਹ ਗੁਣਵੰਤ ਸ੍ਰੀ ਰਾਮਚੰਦਰ ਪ੍ਰਜਾ ਦੀ ਪ੍ਰੀਤੀ ਤੇ ਪਿਤਾ ਦੇ ਲਾਡ ਚਾਅ ਨਾਲ ਸੋਭਾਇਮਾਨ ਹੋ ਰਹੇ ਸਨ।

ਅਜਿਹੇ ਦਿੱਬ ਗੁਣਾਂ ਨੂੰ ਤੱਕ ਕੇ ਤੇ ਬੇ-ਮਿਸਾਲ ਸ਼ਕਤੀ ਵੇਖਕੇ ਉਨ੍ਹਾਂ ਨੂੰ ਲੋਕਪਾਲ ਸਮਝਿਆ ਗਿਆ ਤੇ ਧਰਤੀ ਨੇ ਉਨ੍ਹਾਂ ਨੂੰ ਆਪਣਾ ਸੁਆਮੀ ਬਨਾਉਣ ਦੀ ਮਨੋਕਾਮਨਾ ਕੀਤੀ......

(ਅਯੋਧਿਆ ਕਾਂਡ ਅਧਿਆਇ ਪਹਿਲਾ)

......ਬੁੱਧੀਮਾਨ ਤੇ ਦੇਵ ਰੂਪ ਸ੍ਰੀ ਰਾਮ ਦਿਬ ਗੁਣਾਂ ਵਿਚ ਵਿਸ਼ਨੂੰ ਸਮਾਨ ਹਨ। ਇਹ ਇਕਸ਼ਵਾਕੂ ਕੁਲ ਦੇ ਰਾਜਿਆਂ ਵਿਚੋਂ ਸ਼ਰੋਮਣੀ ਹਨ। ਇਹ ਇਸ ਲੋਕ ਵਿਖੇ ਇਕੋ ਇਕ ਸਤ ਪੁਰਸ਼ ਤੇ ਧਰਮ ਪਰਾਇਣ ਵਿਅਕਤੀ ਹਨ। ਸ੍ਰੀ ਰਾਮ ਚੰਦਰ ਜੀ ਦੀ ਛੁਹ ਨਾਲ ਸੋਭਾਇਮਾਨ ਧਨ ਤੇ ਧਰਮ ਗੌਰਵਸ਼ਾਲੀ ਹੋਇਆ ਹੈ। ਪਰਜਾ ਨੂੰ ਸੁਖੀ ਰਖਣ ਲਈ ਉਹ ਚੰਦਰਮਾ ਸਮਾਨ ਹਨ, ਖਿਮਾ ਕਰਨ ਵਿਚ ਉਹ ਧਰਤੀ ਤੁੱਲ ਹਨ। ਬੁਧੀਮਾਨਤਾ ਵਿਚ ਬ੍ਰਿਹਸਪਤੀ ਸਮਾਨ ਤੇ ਪਰਾਕ੍ਰਮ ਵਿਚ ਸਾਖਿਆਤ ਇੰਦਰ ਹੀ ਹਨ। ਉਹ ਧਰਮੱਗ, ਸਤਿਵਾਦੀ, ਸ਼ੀਲਵਾਨ ਤੇ ਈਰਖਾ ਦਵੈਸ਼ ਤੋਂ ਰਹਿਤ ਹਨ।

'ਸਿਮਾਵੰਤ ਸ੍ਰੀ ਰਾਮ, ਦੁਖਿਤ ਤੇ ਪੀੜਤ ਲੋਕਾਂ ਨੂੰ ਸ਼ਾਂਤੀ ਦੇਣ ਵਾਲੇ, ਪਿਆਰੇ ਬੋਲਾਂ ਵਾਲੇ, ਥੋੜ੍ਹੇ ਉਪਕਾਰ ਨੂੰ ਬਹੁਤਾ ਮੰਨਣ ਵਾਲੇ ਕੋਮਲ ਸੁਭਾ ਵਾਲੇ ਅਤੇ ਇੰਦਰੀ-ਜਿੱਤ ਹਨ। ਜੇ ਗੱਲ ਵਿਚ ਚਾਰ ਕਹਿ ਦੇਣ, ਸੰਕਟ ਪੈਣ ਤੇ ਵੀ ਉਹ ਉਸ ਤੋਂ ਪਿਛੇ ਨਹੀਂ ਹਟਦੇ। ਸਦਾ ਕਲਿਆਣ ਰੂਪ ਤੇ ਕਦੀ ਕਿਸੇ ਦੀ ਬਦਖੋਈ ਨਾ ਕਰਨ ਵਾਲੇ ਸਨ। ਇਹ ਪ੍ਰਾਣੀ ਮਾਤਰ ਨਾਲ ਮਿੱਠਾ ਤੇ ਸੱਚ ਬੋਲਣ ਵਾਲੇ ਤੇ ਬਹੁਤ ਪੜ੍ਹੇ ਲਿਖੇ ਬਜ਼ੁਰਗ ਬ੍ਰਾਹਮਣਾਂ ਦੀ ਕਦਰ ਕਰਨ ਵਾਲੇ ਹਨ। ਇਸ ਲਈ ਇਹਨਾਂ ਦੀ ਸ਼ੋਭਾ ਤੇ ਤੇਜ ਪ੍ਰਤਾਪ ਵਧਦਾ ਜਾਂਦਾ ਹੈ। ਕੀ ਦੇਵਤਾ, ਕੀ ਅਸੁਰ, ਤੇ ਕੀ ਮਨੁਖ ਇਹ ਸਭ ਤੋਂ ਵੱਧ ਹਨ। ਸਾਰੇ ਸ਼ਾਸਤਰਾਂ ਨੂੰ ਚਲਾਉਣ ਤੇ ਅਸਤਰਾਂ ਨੂੰ ਮੁੜ ਵਾਪਸ ਲਿਆਉਣ ਵਿਚ ਇਹ ਹਰ ਤਰ੍ਹਾਂ ਪਰਬੀਨ ਹਨ। ਜਿਤਨੀਆਂ ਵਿਦਿਆਵਾਂ ਹਨ ਇਹ ਸਭ ਦੀਆਂ ਵਿਧੀਆਂ ਵਿਚ ਪਾਰੰਗਤ ਹਨ। ਇਹ ਵੇਦਾਂ ਦੇ ਗਿਆਤਾ ਤੇ ਸੰਗੀਤ ਵਿਦਿਆ ਵਿਚ ਨਿਪੁੰਨ ਹਨ। ਉਤਮ ਕੁਲ ਕਰਕੇ ਇਹ ਚੰਗੇ ਗੁਣਾਂ ਦੇ ਧਨ, ਸਭ ਨੇਕੀਆਂ ਦਾ ਆਧਾਰ, ਸਦਾ ਪ੍ਰਸੰਨ ਚਿੱਤ, ਬੁਧੀਮਾਨ ਤੇ ਵਿਦਵਾਨਾਂ ਦੁਆਰਾ ਸੁਸਿਖਿਅਤ ਅਤੇ ਧਰਮ ਤੇ ਅਰਥ ਦੀ ਵਿਚਾਰ ਲਈ ਸਿਆਣੇ ਹਨ। ਜਦੋਂ ਇਹ ਕਦੀ ਲਛਮਣ ਨਾਲ ਕਿਸੇ ਪਿੰਡ ਜਾਂ ਨਗਰ ਵਲ ਵੈਰੀ ਨੂੰ ਫਤਹਿ ਕਰਨ ਜਾਂਦੇ ਹਨ ਤਾਂ ਜਿੱਤੇ ਬਗੈਰ ਨਹੀਂ ਮੁੜਦੇ। ਜਦ ਇਹ ਸੰਗ੍ਰਾਮ ਤੋਂ ਰੱਥ ਜਾਂ ਹਾਥੀਆਂ ਤੇ ਬੈਠ ਕੇ ਪਰਤਦੇ ਹਨ ਤਾਂ ਇਹ ਨਗਰ ਨਿਵਾਸੀਆਂ ਤੋਂ ਆਪਣੇ ਸਨੇਹੀਆਂ ਵਾਂਗ ਉਹਨਾਂ ਦੇ ਬਾਲ ਬੱਚਿਆਂ, ਨੌਕਰਾਂ ਤੇ ਘਰ ਦਾ ਹਾਲ ਪੁਛਦੇ ਹਨ, ਜਿਵੇਂ ਕਿ ਪਿਤਾ ਆਪਣੇ ਪੁਤਰਾਂ ਤੋਂ ਸੁਖ ਸਾਂਦ ਪੁਛਦਾ ਹੈ। ਸ੍ਰੀ ਰਾਮ ਹਮੇਸ਼ਾ ਇਹ ਪੁਛਿਆ ਕਰਦੇ ਹਨ ਕਿ ਤੁਹਾਡੇ ਸਿਖ ਤੁਹਾਡੀ ਟਹਿਲ ਸੇਵਾ ਕਰਦੇ ਹਨ ਕਿ ਨਹੀਂ? ਉਹ ਆਪਣੇ ਕੰਮ ਵਿਚ ਲਗੇ ਰਹਿੰਦੇ ਹਨ ਕਿ ਨਹੀਂ। ਜਦੋਂ ਕਦੀ ਕੋਈ ਆਦਮੀ ਦੁਖੀ ਹੁੰਦਾ ਹੈ ਤਾਂ ਇਹ ਉਸਦਾ ਦੁੱਖ ਵੰਡਾਉਂਦੇ ਹਨ। ਜਦੋਂ ਕੋਈ ਮੰਗਲਾਚਾਰ ਕਰਦਾ ਹੈ ਤਾਂ ਇਹ ਪਿਤਾ ਸਮਾਨ ਖੁਸ਼ ਹੁੰਦੇ ਹਨ।

"ਸ੍ਰੀ ਰਾਮ ਸਤਿਵਾਦੀ, ਮਹਾਨ ਧਨੁਸ਼ਧਾਰੀ ਬਜ਼ੁਰਗਾਂ

ਦੀ ਸੇਵਾ ਕਰਨ ਵਾਲੇ ਅਤੇ ਇੰਦ੍ਰੀ ਜਿਤ ਹਨ। ਉਹ ਸਭ ਨਾਲ ਹਸਕੇ ਪਹਿਲਾਂ ਗੱਲ ਕਰਨ ਵਾਲੇ ਤੇ ਸਭ ਤਰ੍ਹਾਂ ਦੇ ਧਰਮ ਨਿਭਾਉਣ ਵਾਲੇ ਹਨ। ਉਹ ਸਦਾ ਨੇਕੀ ਦੇ ਕੰਮ ਕਰਨ ਵਾਲੇ ਹਨ। ਲੜਾਈ ਝਗੜੇ ਦੀ ਗਲ ਕਰਕੇ ਉਹ ਰਾਜ਼ੀ ਨਹੀਂ। ਉਹ ਗਲਬਾਤ ਕਰਦੇ ਉਪਰੰਥਲੀ ਦਲੀਲਬਾਜ਼ੀ ਤੋਂ ਕੰਮ ਲੈਂਦੇ ਤੇ ਬ੍ਰਿਹਸਪਤੀ ਸਮਾਨ ਵਿਦਵਾਨ ਹਨ। ਸੁੰਦਰ ਭਰਵੱਟੇ ਤੇ ਲਾਲ ਡੋਰਾਂ ਵਾਲੇ ਨੈਣਾਂ ਵਾਲੇ ਸ੍ਰੀ ਰਾਮ ਵਿਸ਼ਨੂੰ ਸਮਾਨ ਹਨ। ਬਲ ਬਹਾਦਰੀ ਕਾਰਣ ਉਹ ਲੋਕਾਂ ਨੂੰ ਅਤਿ ਪਿਆਰੇ ਲਗਦੇ ਹਨ। ਪਰਜਾ ਦੀ ਸੇਵਾ ਲਈ ਹਮੇਸ਼ਾਂ ਤਤਪਰ ਤੇ ਨਾਹੀ ਐਸ਼ਪ੍ਰਸਤੀ ਤੋਂ ਨਿਰਲੇਪ ਉਹ ਤਾਂ ਤਿੰਨਾਂ ਲੋਕਾਂ ਦਾ ਰਾਜ ਕਰਨ ਦੀ ਸਮਰਥਾ ਰਖਦੇ ਹਨ; ਇਸ ਇਕ ਧਰਤੀ ਦਾ ਰਾਜ ਇਹਨਾਂ ਲਈ ਕੀ ਹੈ। ਇਹਨਾਂ ਦੀ ਖੁਸ਼ੀ ਤੇ ਇਹਨਾਂ ਦਾ ਗੁਸਾ ਕਦੀ ਐਵੇਂ ਨਹੀਂ ਜਾਂਦਾ। ਇਹ ਮਾਰਨ ਜੋਗ ਨੂੰ ਮਾਰਦੇ ਤੇ ਨਾ ਮਾਰਨ ਜੋਗ ਉਤੇ ਕਦੀ ਗੁਸਾ ਹੀ ਨਹੀਂ ਕਰਦੇ। ਜਿਸ ਤੇ ਪ੍ਰਸੰਨ ਹੋਣ ਉਸ ਨੂੰ ਸਭ ਕੁਝ ਪ੍ਰਦਾਨ ਕਰ ਦਿੰਦੇ ਹਨ। ਮਰਿਆਦਾ ਪਾਲਣ ਲਈ ਉਹ ਸੰਕਟ ਸਹਾਰ ਸਕਦੇ ਹਨ। ਪਰਜਾ ਉਹਨਾਂ, ਨੂੰ ਪਿਆਰ ਕਰਦੀ ਹੈ ਤੇ ਸੱਜਣ ਪੁਰਸ਼ਾਂ ਦੇ ਦਿਲਾਂ ਵਿਚ ਉਹਨਾਂ ਲਈ ਸਨੇਹ ਹੈ।

ਅਯੋਧਿਆ ਕਾਂਡ ਅ : 2 ਵਿਚੋਂ

## ਭਰਤ ਦਾ ਮਾਤਾ ਕੈਕਈ ਨਾਲ ਸੰਵਾਦ

...ਇਹ ਸੁਣ ਕੇ ਆਪਣੇ ਕੁਲ ਦੇ ਮਹਾਤਮ ਨੂੰ ਜਾਣਨ ਵਾਲਾ ਭਰਤ ਆਪਣੇ ਭਰਾ ਦੇ ਚਰਿੱਤਰ ਬਾਰੇ ਸ਼ਕ ਕੇ ਪੁਛਣ ਲਗਾ :

ਕੀ ਰਾਮ ਨੇ ਕਿਸੇ ਬ੍ਰਾਹਮਣ ਦਾ ਧਨ ਖੋਹ ਲਿਆ ਸੀ, ਜਾਂ ਉਸ ਨੇ ਕਿਸੇ ਧਨੀ ਜਾਂ ਗਰੀਬ ਆਦਮੀ ਦੀ ਬਿਨਾਂ ਕਿਸੇ ਅਪਰਾਧ ਦੇ ਹੱਤਿਆ ਕਰ ਦਿਤੀ ਸੀ?

ਕੀ ਰਾਜ ਕੁਮਾਰ ਨੇ ਕਿਸੇ ਪਰਾਈ ਇਸਤਰੀ ਨੂੰ ਬੁਰੀ ਨਜ਼ਰ ਨਾਲ ਵੇਖਿਆ ਸੀ ਜੋ ਉਸ ਨੂੰ ਭਰੂਣ ਹੱਤਿਆ ਦੇ ਪਾਪ ਦੇ ਭਾਗੀ ਵਾਂਗ ਦੰਡਕ ਵਣ ਵਿਚ ਕੱਢ ਦਿਤਾ ਗਿਆ?

## ਕੈਕਈ ਦਾ ਉੱਤਰ

ਨਾ ਤਾਂ ਬੁਧੀਮਾਨ ਰਾਮ ਨੇ ਕਿਸੇ ਬ੍ਰਾਹਮਣ ਦਾ ਧਨ ਖੋਹਿਆ ਨਾ ਹੀ ਕਿਸੇ ਬੇਕਸੂਰ ਧਨੀ ਜਾਂ ਗਰੀਬ ਦੀ ਹੱਤਿਆ ਕੀਤੀ।

ਨਾ ਹੀ ਰਾਮ ਦੂਜੇ ਦੀ ਇਸਤ੍ਰੀ ਨੂੰ ਆਪਣੀਆਂ ਅੱਖਾਂ ਨਾਲ ਕਦੇ ਤੱਕਦਾ ਹੈ।

ਹੇ ਪੁਤਰ, ਮੈਂ ਜਦੋਂ ਰਾਮ ਨੂੰ ਰਾਜ ਤਿਲਕ ਦਿਤੇ ਜਾਣ ਦੀ ਗਲ ਸੁਣੀ, ਮੈਂ ਤੇਰੇ ਪਿਤਾ ਕੋਲੋਂ ਤੇਰੇ ਲਈ ਰਾਜ ਅਤੇ ਰਾਮ ਲਈ ਬਨਵਾਸ ਮੰਗਿਆ। ਤੇਰੇ ਪਿਤਾ ਨੇ ਆਪਣੇ ਬਚਨਾਂ ਤੇ ਪੱਕੇ ਰਹਿਣ ਦੀ ਆਦਤ ਦੇ ਮੁਤਾਬਕ ਉਸੇ ਤਰ੍ਹਾਂ ਹੀ ਕੀਤਾ।

---

# ਰਾਮ ਬਚਨ

(ਸ੍ਰੀ ਰਾਜ ਦੁਆਰਾ ਜਾਬਾਲੀ ਵਲੋਂ ਨਾਸਤਿਕ ਸਿਧਾਂਤ ਦਾ ਖੰਡਨ ਕਰਕੇ ਜੋ ਉੱਤਰ ਦਿਤਾ ਗਿਆ ਉਹ ਇਸ ਪ੍ਰਕਾਰ ਹੈ—ਸੰ:)

"...ਤੁਸੀਂ ਮੈਨੂੰ ਪਰਸੰਨ ਕਰਨ ਲਈ ਜੋ ਗੱਲਾਂ ਇਥੇ ਕਹੀਆਂ ਹਨ ਉਹ ਨਾ ਕਰਨ ਜੋਗ ਹੋਣ ਤੇ ਵੀ ਕਰਨ ਜੋਗ ਲਗਦੀਆਂ ਹਨ ਅਤੇ ਪੁਠੀਆਂ ਹੋਣ ਤੇ ਵੀ ਸਿੱਧੀਆਂ ਲਗਦੀਆਂ ਹਨ। ਮਰਿਆਦਾਹੀਣ, ਪਾਪ ਪੂਰਨ ਚਾਲ ਚਲਣ ਵਾਲਾ ਮਨੁੱਖ, ਜਿਸ ਦਾ ਕਿ ਚਰਿੱਤਰ ਸੰਬੰਧੀ ਸਭ ਨਾਲੋਂ ਵਖਰਾ ਹੀ ਮੱਤ ਹੋਵੇ, ਕਦੇ ਵੀ ਸੱਜਣ ਪੁਰਸ਼ਾਂ ਵਿਚ ਆਦਰ ਨਹੀਂ ਪਾ ਸਕਦਾ। ਮਾਨੀ ਅਤੇ ਵੀਰ ਪੁਰਸ਼ ਭਾਵੇਂ ਚੰਗੇ ਕੁਲ ਦਾ ਹੋਵੇ, ਭਾਵੇਂ ਮੰਦੇ ਕੁਲ ਦਾ ਹੋਵੇ, ਭਾਵੇਂ ਅਪਵਿੱਤਰ ਵਿਚਾਰਾਂ ਦਾ ਹੋਵੇ, ਭਾਵੇਂ ਅਪਵਿੱਤਰ ਹੋਵੇ, ਉਸ ਦੀ ਲੋਕਾਂ ਵਿਚ ਚੰਗੀ ਜਾਂ ਮੰਦੀ ਚਰਚਾ ਉਸਦੇ ਆਪਣੇ ਚਾਲ-ਚੱਲਣ ਕਾਰਨ ਹੁੰਦੀ ਹੈ।

"ਜੇ ਮੈਂ ਆਰੀਆ ਹੋ ਕੇ ਅਣ-ਆਰੀਆ ਵਰਗਾ, ਪਵਿੱਤਰ ਹੋ ਕੇ ਅਪਵਿੱਤਰ ਵਾਂਗ, ਚੰਗੇ ਲੱਛਣਾਂ ਵਾਲਾ ਹੋ ਕੇ ਕੁਲੱਛਣਿਆਂ ਵਾਂਗ, ਨੇਕ ਹੋ ਕੇ ਬਦਾਂ ਵਾਂਗ, ਧਰਮਾਤਮਾ ਦਾ ਭੇਸ ਧਾਰ ਕੇ ਪਾਪੀ ਵਾਂਗ, ਸ਼ੁਭ ਕਰਮਾਂ ਨੂੰ ਤਿਆਗ ਕੇ ਤੁਹਾਡੇ ਦਸੇ ਇਸ ਮਾਰਗ ਨੂੰ ਜੋ ਸ਼ਾਸਤਰ ਮਰਿਆਦਾ ਤੋਂ ਰਹਿਤ ਅਤੇ ਸੰਸਾਰ ਵਿਚ ਵਰਣ ਸੰਕਰ ਧਰਮ ਨੂੰ ਪੈਦਾ ਕਰਨ ਵਾਲਾ ਹੈ, ਅਪਨਾਵਾਂਗਾ ਤਾਂ ਕੌਣ ਸਮਝਦਾਰ ਪੁਰਸ਼ ਜਿਹੜਾ ਚੰਗੇ ਅਤੇ ਮੰਦੇ ਦੇ ਫਰਕ ਨੂੰ ਸਮਝਦਾ ਹੈ, ਸੰਸਾਰ ਵਿਚ ਮੇਰੇ ਦੁਰਾਚਾਰੀ ਦਾ—ਸਮਾਜ ਵਿਚ ਬੁਰਾਈਆਂ ਪੈਦਾ ਕਰਨ ਵਾਲੇ ਦਾ ਸਨਮਾਨ ਕਰੇਗਾ। ਪ੍ਰਤਿਗਿਆ ਨੂੰ ਝੂਠੀ ਕਰਨ ਵਾਲੇ ਇਸ ਤੁਹਾਡੇ ਦਸੇ ਤਰੀਕੇ ਨੂੰ ਅਪਣਾ ਕੇ, ਮੈਂ ਕਿਸਦੇ ਦਸੇ ਤਰੀਕੇ ਨੂੰ ਆਪਣਾ ਆਦਰਸ਼ ਬਣਾਵਾਂਗਾ ਅਤੇ ਕਿਸ ਤਰ੍ਹਾਂ ਸਵਰਗ ਪ੍ਰਾਪਤ ਕਰ ਸਕਾਂਗਾ। ਸੱਚ ਦੀ ਪਾਲਣਾ ਹੀ ਸਨਾਤਨ (ਜੁਗਾਂ ਜੁਗਾਂ ਤੋਂ ਚਲਿਆ ਆਉਂਦਾ) ਰਾਜ-ਧਰਮ ਹੈ। ਇਹੋ ਸਭ ਜੀਵਾਂ ਤੇ ਦਇਆ ਵਾਲਾ ਧਰਮ

ਹੈ। ਇਸ ਲਈ ਰਾਜ ਵੀ ਸਚਾਈ ਤੇ ਹੀ ਟਿਕਦਾ ਹੈ ਅਤੇ ਸੰਸਾਰ ਵੀ ਸਚਾਈ ਵਿਚ ਹੀ ਕਾਇਮ ਹੈ। ਰਿਸ਼ੀ ਅਤੇ ਦੇਵਤੇ ਸੱਚ ਨੂੰ ਹੀ ਮਾਨ ਦੇਂਦੇ ਹਨ। ਸੱਚਾ ਬੰਦਾ ਇਸ ਸੰਸਾਰ ਵਿਚ ਬਹੁਤ ਚੰਗੀ ਗਤੀ ਨੂੰ ਪ੍ਰਾਪਤ ਕਰਦਾ ਹੈ। ਝੂਠ ਬੋਲਣ ਵਾਲੇ ਮਨੁੱਖ ਤੋਂ ਲੋਕੀਂ ਉਸੇ ਤਰ੍ਹਾਂ ਡਰਦੇ ਹਨ ਜਿਵੇਂ ਉਹ ਸੱਪ ਤੋਂ ਡਰਦੇ ਹਨ। ਸੰਸਾਰ ਵਿਚ ਸਭ ਤੋਂ ਵੱਡਾ ਧਰਮ ਤਾਂ ਸੱਚ ਹੀ। ਉਹ ਸਵਰਗ ਪ੍ਰਾਪਤ ਕਰਨ ਦਾ ਵੀ ਮੁਖ ਕਾਰਣ ਹੈ।

"ਸੱਚ ਹੀ ਸੰਸਾਰ ਵਿਚ ਪਰਮਾਤਮਾ ਹੈ। ਸੱਚ ਵਿਚ ਹੀ ਲਛਮੀ ਦਾ ਵਾਸਾ ਹੈ। ਸੱਚ ਹੀ ਸਭਨਾਂ ਸੁਖਾਂ ਦੀ ਜੜ੍ਹ ਹੈ। ਸੱਚ ਤੋਂ ਵੱਧ ਕੇ ਹੋਰ ਕੋਈ ਵਡੀ ਸ਼ੈ ਨਹੀਂ ਹੈ। ਦਾਨ, ਖੂਹ, ਤਲਾਅ ਆਦਿ ਬਣਵਾਉਣਾ, ਯੱਗ, ਤਪ ਅਤੇ ਵੇਦ ਆਦਿ ਸਭ ਸੱਚ ਦਾ ਹੀ ਸਰੂਪ ਹਨ। ਇਸ ਲਈ ਮਨੁੱਖ ਨੂੰ ਸਦਾ ਸੱਚ ਦਾ ਆਸਰਾ ਲੈਣਾ ਚਾਹੀਦਾ ਹੈ। ਕੋਈ ਸੰਸਾਰ ਦੀ ਪਾਲਣਾ ਕਰਦਾ ਹੈ। ਕੋਈ ਆਪਣੇ ਕੁਲ ਦੀ ਪਾਲਣਾ ਕਰਦਾ ਹੈ। ਕੋਈ ਨਰਕ ਵਿਚ ਡੁਬਦਾ ਹੈ ਅਤੇ ਕੋਈ ਸਵਰਗ ਵਿਚ ਉੱਚੀ ਥਾਂ ਹਾਸਲ ਕਰਦਾ ਹੈ।

"ਇਸ ਲਈ, ਸੱਚ ਦੀ ਪਾਲਣਾ ਦੀ ਪ੍ਰਤਿਗਿਆ ਕਰ ਕੇ, ਸੱਚ ਬੋਲਣ ਵਾਲੇ ਆਪਣੇ ਸਦਾਚਾਰੀ ਪਿਤਾ ਦੇ ਸੱਚੇ ਹੁਕਮ ਦੀ ਅਦੂਲੀ ਕਿਸ ਤਰ੍ਹਾਂ ਕਰ ਸਕਦਾ ਹਾਂ? ਲਾਲਚ ਵਿਚ ਫਸ ਕੇ, ਜਾਂ ਮੋਹ ਵਿਚ ਪੈ ਕੇ, ਜਾਂ ਅਗਿਆਨ ਦੇ ਹਨੇਰੇ ਵਿਚ ਘਿਰ ਕੇ, ਸੱਚੀ ਪ੍ਰਤਿਗਿਆ ਵਾਲਾ ਮੈਂ ਆਪਣੇ ਪਿਤਾ ਦੇ ਸੱਚ ਰੂਪ ਪੁਲ ਨੂੰ ਨਹੀਂ ਤੋੜਾਂਗਾ। ਝੂਠੀ ਪ੍ਰਤਿਗਿਆ ਵਾਲੇ, ਸੱਚ ਤੋਂ ਵਿਚਲਿਤ ਹੋ ਜਾਣ ਵਾਲੇ ਅਤੇ ਚੰਚਲ-ਚਿੱਤ ਮਨੁੱਖ ਦਾ ਦਿੱਤਾ ਨਾ ਦੇਵਤੇ ਲੈਂਦੇ ਹਨ ਤੇ ਨਾ ਹੀ ਪਿਤਰ। ਇਹ ਅਸੀਂ ਸੁਣ ਰਖਿਆ ਹੈ।

"ਮੈਂ ਇਸ ਸੱਚ ਰੂਪ ਧਰਮ ਨੂੰ ਹਰ ਪ੍ਰਾਣੀ ਲਈ ਜ਼ਰੂਰੀ ਸਮਝਦਾ ਹਾਂ। ਇਸੇ ਲਈ ਸੱਜਣ ਪੁਰਸ਼ਾਂ ਰਾਹੀਂ ਅਮਲ ਵਿਚ ਲਿਆਂਦੇ ਗਏ ਸੱਚ ਦੇ ਧਰਮ ਨੂੰ ਪਾਲਣ ਦਾ ਭਾਰ ਚੁਕਣਾ ਮੈਂ ਉਚਿਤ ਸਮਝਦਾ ਹਾਂ। ਕੀ ਮੈਂ ਖਤ੍ਰੀਆਂ ਦਾ ਧਰਮ ਛੱਡ ਕੇ ਨੀਚ, ਨਿਰਦਈ, ਲੋਭੀ ਅਤੇ ਪਾਪ ਕਮਾਉਣ ਵਾਲੇ ਲੋਕਾਂ ਰਾਹੀਂ ਅਪਣਾਏ ਗਏ, ਧਰਮ ਦਾ ਭੁਲੇਖਾ ਦੇਣ ਵਾਲੇ, ਅਧਰਮ ਨੂੰ ਅਪਣਾਵਾਂਗਾ? ਸਰੀਰ ਨਾਲ ਪਾਪ ਕੀਤਾ ਜਾਂਦਾ ਹੈ, ਮਨ ਵਿਚ ਉਸ ਪਾਪ ਨੂੰ ਸੋਚਿਆ ਜਾਂਦਾ ਹੈ ਅਤੇ ਜ਼ਬਾਨ ਨਾਲ ਝੂਠ ਬੋਲਿਆ ਜਾਂਦਾ ਹੈ। ਇਹ ਤਿੰਨੇ ਹੀ ਤਿੰਨ ਤਰ੍ਹਾਂ ਦੇ ਪਾਪ ਕਰਮ ਹਨ। ਸੱਚੇ ਪੁਰਸ਼ ਨੂੰ ਸਿਰਫ਼ ਧਰਤੀ, ਧਨ, ਜਸ ਅਤੇ ਪ੍ਰਤਿਸ਼ਟਾ ਹੀ ਨਹੀਂ ਮਿਲਦੀ, ਬਲਕਿ ਉਸ ਨੂੰ ਸਵਰਗ ਵੀ ਪ੍ਰਾਪਤ ਹੁੰਦਾ ਹੈ। ਇਸ ਲਈ ਹਮੇਸ਼ਾ ਦੀ ਪਾਲਣਾ ਕਰਨੀ ਚਾਹੀਦੀ ਹੈ।

"ਆਪਣੇ ਮਨ ਵਿਚ ਸ਼੍ਰੇਸ਼ਠ ਸਮਝ ਕੇ ਜਿਨ੍ਹਾਂ ਗੱਲਾਂ ਨੂੰ ਤੁਸੀਂ ਬੜੀ ਜੁਗਤ ਨਾਲ ਮੇਰੇ ਸਾਹਮਣੇ ਕਰਨ ਯੋਗ ਕੰਮ ਦੇ ਰੂਪ ਵਿਚ ਪੇਸ਼ ਕੀਤਾ ਹੈ, ਉਹ ਸਭ ਹੀ ਗ਼ਲਤ ਹਨ। ਆਪਣੇ ਪਿਤਾ ਜੀ ਦੇ ਅੱਗੇ ਵਣ ਵਿਚ ਵਸਣ ਦੀ ਪ੍ਰਤਿਗਿਆ ਕਰ ਕੇ ਹੁਣ ਪਿਤਾ ਦੇ ਬਚਨਾਂ ਨੂੰ ਤਿਆਗ ਕੇ ਮੈਂ ਭਰਤ ਦੇ ਬਚਨਾਂ ਦੀ ਪਾਲਣਾ ਕਿਸ ਤਰ੍ਹਾਂ ਕਰਾਂਗਾ? ਮੈਂ ਆਪਣੇ ਪਿਤਾ ਦੇ ਸਾਹਮਣੇ ਬਹੁਤ ਹੀ ਪੱਕੀ ਪ੍ਰਤਿਗਿਆ ਕੀਤੀ ਸੀ। ਉਸ ਵੇਲੇ ਮਾਤਾ ਕੈਕਈ ਵੀ ਬਹੁਤ ਪ੍ਰਸੰਨ ਹੋਈ ਸੀ। ਪਵਿੱਤਰ ਮਨ ਨਾਲ ਵਣ ਵਿਚ ਵਾਸ ਕਰਦਾ ਹੋਇਆ, ਗਿਣਿਆ ਮਿਥਿਆ ਭੋਜਨ ਪਾਉਂਦਾ ਹੋਇਆ, ਪਵਿੱਤਰ ਕੰਦ ਮੂਲ, ਫੁੱਲਾਂ ਅਤੇ ਫਲਾਂ ਨਾਲ ਪਿਤਰਾਂ ਤੇ ਦੇਵਤਿਆਂ ਨੂੰ ਤ੍ਰਿਪਤ ਕਰਦਾ ਹੋਇਆ, ਪੰਜਾਂ ਇੰਦਰੀਆਂ ਵਲੋਂ ਸੰਤੁਸ਼ਟ ਹੋ ਕੇ ਅਤੇ ਬਗ਼ੈਰ ਕਿਸੇ ਬਣਾਉਟੀ ਢੰਗ ਦੇ ਸਰਧਾ ਪੂਰਬਕ ਕਰਮ ਅਤੇ ਕੁਕਰਮ ਵਿਚ ਫ਼ਰਕ ਨੂੰ ਸਮਝਦਾ ਹੋਇਆ ਮੈਂ ਆਪਣੇ ਜੀਵਨ ਨੂੰ ਗੁਜ਼ਾਰਾਂਗਾ। ਇਸ ਸੰਸਾਰ ਰੂਪੀ ਕਰਮ ਭੂਮੀ ਵਿਚ ਆ ਕੇ ਮਨੁੱਖ ਨੂੰ ਨੇਕ ਕੰਮ ਹੀ ਕਰਨੇ ਚਾਹੀਦੇ ਹਨ, ਕਿਉਂਕਿ ਅਗਨੀ, ਵਾਯੂ ਅਤੇ ਸੋਮ ਦੇਵਤਿਆਂ ਨੇ ਵੀ ਸ਼ੁਭ ਕਰਮਾਂ ਸਦਕਾ ਹੀ ਆਪਣੇ ਸ਼੍ਰੇਸ਼ਟ ਪਦਾਂ ਨੂੰ ਪ੍ਰਾਪਤ ਕੀਤਾ ਹੈ। ਦੇਵਤਿਆਂ ਦੇ ਰਾਜਾ ਇੰਦਰ ਨੇ ਸੌ ਯੱਗ ਕਰਕੇ ਸਵਰਗ ਦੇ ਰਾਜ ਨੂੰ ਪ੍ਰਾਪਤ ਕੀਤਾ ਹੈ ਅਤੇ ਵੱਡੇ ਕਠਿਨ ਤਪ ਤਪ ਕੇ ਹੀ ਮਹਾਨ ਰਿਸ਼ੀਆਂ ਨੇ ਸਵਰਗ ਵਿਚ ਸਥਾਨ ਪ੍ਰਾਪਤ ਕੀਤਾ ਹੈ।"

... ... ... ...

"ਸੱਜਣ ਲੋਕਾਂ ਨੇ ਸੱਚ, ਧਰਮ, ਸੂਰਬੀਰਤਾ, ਪ੍ਰਾਣੀਆਂ ਉੱਤੇ ਦਇਆ, ਮਿੱਠੀ ਬੋਲੀ, ਬ੍ਰਾਹਮਣ, ਦੇਵਤੇ ਅਤੇ ਮਹਿਮਾਨਾਂ ਦੀ ਸੇਵਾ-ਪੂਜਾ ਨੂੰ ਸਵਰਗ ਦਾ ਰਸਤਾ ਦਸਿਆ ਹੈ। ਇਸੇ ਲਈ ਬ੍ਰਾਹਮਣ ਇਸ ਨੂੰ ਚੰਗੀ ਤਰ੍ਹਾਂ ਸਮਝ ਕੇ, ਇਕ-ਚਿੱਤ ਹੋ ਕੇ, ਬਿਨਾ ਅਣਗਹਿਲੀ ਦੇ ਸੰਪੂਰਣ ਧਰਮ ਦੇ ਕੰਮਾਂ ਦੀ ਪਾਲਣਾ ਕਰਦੇ ਹੋਏ, ਧਰਮ ਧਾਮ ਦੀ ਇੱਛਿਆ ਕਰਦੇ ਹਨ। ਮੈਂ ਆਪਣੇ ਪਿਤਾ ਦੇ ਇਸ ਕੰਮ ਦੀ ਨਿੰਦਿਆ ਜ਼ਰੂਰ ਕਰਦਾ ਹਾਂ ਜੋ ਉਹਨਾਂ ਨੇ ਤੁਹਾਡੇ ਵਰਗੇ ਉਲਟੀ ਬੁੱਧੀ ਵਾਲੇ ਮਨੁੱਖ ਨੂੰ ਆਪਣੇ ਰਾਜ ਵਿਚ ਆਸਰਾ ਦਿੱਤਾ, ਜੋ ਧਰਮ ਦੇ ਮਾਰਗ ਤੋਂ ਭਟਕੀ ਹੋਈ ਅਜਿਹੀ ਨਾਸਤਿਕ ਬੁੱਧੀ ਨਾਲ, ਘੁੰਮ ਫਿਰ ਕੇ, ਲੋਕਾਂ ਨੂੰ ਗੁਮਰਾਹ ਕਰ ਰਿਹਾ ਹੈ। ਜੇ ਮੈਂ ਮਨ ਆਈਆਂ ਕਰਨ ਲਗ ਪਿਆ ਇਹ ਸਾਰੇ ਲੋਕ ਵੀ ਮਨ ਮਰਜ਼ੀ ਕਰਨ ਲਗ ਜਾਣਗੇ, ਕਿਉਂਕਿ ਜੋ ਕੁਝ ਰਾਜੇ ਕਰਦੇ ਹਨ ਪਰਜਾ ਵੀ ਉਹ ਹੀ ਕਰਦੀ ਹੈ......

# ਰੁਬਾਈਆਂ

ਫੀਰੋਜ਼ਦੀਨ ਸ਼ਰਫ

### ਜ਼ਿੰਦਗੀ

ਤੇਰੀ ਜ਼ਿੰਦਗੀ ਇਕ ਸਮੁੰਦਰ ਹੈ ਖਾਰਾ।
ਅਬਾਦਤ ਹੈ ਬੇੜੀ ਮੁਹੱਬਤ ਕਿਨਾਰਾ।
ਲਫ਼ਾਫ਼ੇ ਦੇ ਅੰਦਰ 'ਸ਼ਰਫ਼' ਬੰਦ ਚਿੱਠੀ।
ਤੇ ਚਿੱਠੀ ਦੇ ਅੰਦਰ ਮਜ਼ਮੂਨ ਸਾਰਾ।

### ਨਸੀਹਤ

ਗ਼ਰੂਰਾਂ ਹੰਕਾਰਾਂ ਤਕੱਬਰਾਂ ਚੋ ਛਾੜੇ।
ਨਕੇਂਗੀਂ ਨਾ ਦਿਲ ਨੂੰ ਗ਼ਰੀਬਾਂ ਦੇ ਮਾੜੇ।
ਮਤਾਂ ਠੰਡੇ ਪੱਥਰੋਂ ਚਿਣਗ ਕੋਈ ਭੜਕੇ।
'ਸ਼ਰਫ਼' ਤੇਰੀ ਹਸਤੀ ਦੇ ਮੁਸਲ ਨੂੰ ਸਾੜੇ।

### ਅਮਲ

ਬੜੀ ਉਮਰ ਪੜ੍ਹ ਪੜ੍ਹ ਕਿਤਾਬਾਂ ਗੁਜ਼ਾਰੀ।
ਕਲੀ ਪਰ ਨਾ ਸੋਨੇ ਦੀ ਪਰਖੀ ਪਿਆਰੀ।
'ਸ਼ਰਫ਼ ਬਿਨ ਅਮਲ ਦੇ ਹੋਵੇ ਇਲਮ ਏਦਾਂ।
ਜਿਵੇਂ ਲਾਸ਼ ਚੁੱਕੀ ਫਿਰੇ ਕੋਈ ਵਗਾਰੀ।

### ਇਤਫ਼ਾਕ

ਇਕੱਠੇ ਨੇ ਖ਼ੁਸ਼ੀਆਂ 'ਚ ਖਿੜ ਖਿੜ ਕੇ ਹਸਦੇ।
ਇਕੱਠੇ ਹੀ ਸ਼ਬਨਮ ਦੇ ਹੰਝੂ ਵੀ ਵਸਦੇ।
'ਸ਼ਰਫ਼' ਰਹਿਣ ਬੰਦੇ ਨਾ ਕਿਉਂ ਏਦਾਂ ਰਲ ਕੇ।
ਜਿਵੇਂ ਫੁੱਲ ਬਾਗ਼ਾਂ ਦੇ ਅੰਦਰ ਨੇ ਵਸਦੇ।

### ਅਵਤਾਰ ਪੈਗੰਬਰ

ਮਸੀਹਾ ਮੁਹੰਮਦ ਤੇ ਨਾਨਕ ਕ੍ਰਿਸ਼ਨਾ।
ਇਹ ਫ਼ਾਇਦੇ ਲਈ ਆਏ ਨੇ ਪੁਛਿਆ ਪਰਿਸ਼ਨਾ।
ਕਹਿਣ ਲੱਗਾ ਮਜ਼ਹਬ, ਇਹ ਵਾਹਦਤ ਦੇ ਸੋਮੇ।
ਬੁਝਾਵਣ ਲਈ ਆਏ ਦਿਲਾਂ ਦੀ ਤ੍ਰਿਸ਼ਨਾ।

### ਨੇਕਨਾਮੀ

ਸਖ਼ਾਵਤ ਮੈਂ ਕੀਤੀ, ਮੈਂ ਕਾਲਜ ਬਨਾਇਆ।
ਮੈਂ ਲੰਗਰ ਲਵਾਏ, ਹਸਪਤਾਲ ਪਾਇਆ।
ਭਲਾ ਜੋ ਵੀ ਕੀਤਾ 'ਸ਼ਰਫ਼' ਆਪ ਕੀਤਾ।
ਬੁਰਾ ਜਿਹੜਾ ਕੀਤਾ, ਉਹਦੇ ਮੱਥੇ ਲਾਇਆ।

### ਚਲਾਕੀਆਂ

ਬੜਾ ਜੋਸ਼ ਕਰਦੀ, ਬੜਾ ਕੌਮੀ ਬੰਦਾ।
ਅਪੀਲਾਂ ਨਹੀਂ ਕਰਦਾ ਨਾ ਮੰਗੇ ਤੂੰ ਚੰਦਾ।
'ਸ਼ਰਫ਼' ਹੱਥ ਫੇਰੇ ਪਰ ਲੋਕਾਂ ਤੇ ਏਦਾਂ।
ਜਿਵੇਂ ਖ਼ਿਆਰ ਨੂੰ ਪਿਆਰ ਕਰਦਾ ਏ ਰੰਦਾ।

### ਲੀਡਰ

ਤੇਰੀ ਸ਼ਕਲ ਪੱਥਰ ਨੇ ਐਸੀ ਸਜਾਈ।
ਹੈ ਛੋਟੇ ਤੇ ਵੱਡੇ ਨੇ ਗਰਦਨ ਝੁਕਾਈ।
'ਸ਼ਰਫ਼' ਬਾਜ਼ ਤੇ ਘੁੱਗੀ ਦੋਹਾਂ ਨੂੰ ਫਾਹਵੇਂ।
ਬੜੇ ਪੱਕੇ ਧਾਗੇ ਦੀ ਫਾਹੀ ਤੂੰ ਲਾਈ।

### ਰੱਬ ਦਾ ਘਰ

ਮਸੀਤਾਂ ਤੇ ਮੰਦਰ ਗੁਰੂ ਦੇ ਦਵਾਰੇ।
ਪਵਿੱਤਰ ਨੇ ਈਸ਼ਰ ਘਰਾਣੇ ਇਹ ਸਾਰੇ।
ਬਣਾਏ ਨੇ ਬੰਦੇ ਇਹ ਧਰਤੀ ਦੇ ਉਤੇ।
'ਸ਼ਰਫ਼' ਰੱਬ ਰਹਿੰਦਾ ਦਿਲਾਂ ਦੇ ਚੁਬਾਰੇ।

### ਰਿਆਕਾਰੀ

ਤੇਰੇ ਦਾਨ, ਸੇਵਾ ਦੇ ਸੋਹਣੇ ਨਜ਼ਾਰੇ।
ਜੀ ਹੋਇਆ ਜੇ ਮਸ਼ਹੂਰ ਹੋਏ ਨੇ ਸਾਰੇ?
'ਸ਼ਰਫ਼' ਪੰਛੀ ਫ਼ਾਹੁਣ ਲਈ ਭੋਲੇ ਭਾਲੇ।
ਸਦਾ ਚੋਗ ਪਹਿਲਾਂ ਸ਼ਿਕਾਰੀ ਖਿਲਾਰੇ।

# ਮੁਰਸ਼ਦ

—ਫੀਰੋਜ਼ਦੀਨ ਸ਼ਰਫ

ਮੁਰਸ਼ਦ ਮੇਰੇ ਪ੍ਰੇਮ ਪਿਆਲਾ ਐਸਾ ਮੈਨੂੰ ਪਿਆਇਆ।
ਰਤ ਛਲੇ ਦੇ ਖੰਜਾਂ ਵਾਂਗੂ ਮੇਰਾ ਜਿਗਰ ਗੁਆਇਆ।
ਹੋਰ ਅਖੰਡਾ ਨਜ਼ਰੀਂ ਆਇਆ, ਮੈਨੂੰ ਜਦੋਂ ਬਾਹਰਾ।
ਸ਼ਰਫ਼ ਮੇਰੇ ਗਲਮੀਏ ਅੰਦਰ, ਸੂਰਜ ਚੰਦ ਸਮਾਇਆ।

ਜ਼ਾਹਰ ਰਹਿਣ ਨਿਮਾਣੇ ਬਣ ਕੇ, ਰੱਬ ਦੇ ਖ਼ਾਸ ਪਿਆਰੇ।
ਬਾਤਨ ਦੇ ਵਿਚ ਇਹਨਾਂ ਉਤੋਂ, ਕੁਦਰਤ ਜਾਂਦੀ ਵਾਰੇ।
ਸੁੱਟ ਰਸਾਇਣ ਨਿਗਾ, ਪਵਿੱਤਰ, ਪਰਬਤ ਸੋਨਾ ਕਰਦੇ।
'ਸ਼ਰਫ਼' ਫਿਮਾਵਨ ਇਕ ਤਿਲ ਅੰਦਰ, ਸੂਰਜ ਚੰਦ ਸਿਤਾਰੇ।

ਜਿਉਂ ਤਰ ਬੇੜੀ ਪਾਣੀ ਅੰਦਰ ਕਰਦੀ ਹੈ ਇਹ ਕਾਰੇ।
ਆਪ ਰਹੇ ਵਿਚ ਪਾਣੀ ਗਲਦੀ ਪਰ ਲੋਕਾਂ ਨੂੰ ਤਾਰੇ।
ਓਹਦੇ ਵਾਂਗੂੰ ਕਰਨੀ ਵਾਲੇ, ਆਪ ਜ਼ੁਲਮ ਵਿਚ ਰਹਿ ਕੇ।
'ਸ਼ਰਫ਼' ਜਿਹੇ ਲੱਖ ਪਾਪੀਆਂ ਹੋ ਨੇ ਕਰਦੇ ਪਾਰ ਉਤਾਰੇ।



ਸਤਿਗੁਰੂ ਜੀ ਦੇ ਸਾਹਮਣੇ ਬੈਠੇ ਕੁਲ ਸੰਸਾਰ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ
ਤਸਵੀਰ ਵਿਚ ਸ: ਹਰਭਜਨ ਸਿੰਘ ਔਰੰਗਾਬਾਦ, ਸੰਤ ਸੁਖਦੇਵ ਸਿੰਘ ਸ਼ਾਸ਼ਤ੍ਰੀ ਨਗਰ ਦਿੱਲੀ ਅਤੇ
ਸੰਤ ਰਘਬੀਰ ਸਿੰਘ ਜੀ ਭੈਣੀ ਸਾਹਿਬ ਵੀ ਦਿਸ ਰਹੇ ਹਨ



ਪਵਨਾਰ ਆਸ਼ਰਮ ਵਿਚ ਸਤਿਗੁਰੂ ਜੀ ਅਤੇ ਸੰਤ ਵਿਨੋਬਾ ਭਾਵੇ ।



ਸਤਿਗੁਰੂ ਜਗਜੀਤ ਸਿੰਘ ਜੀ ਅਤੇ ਕੇਨੀਆ ਦੇ ਪਹਿਲੇ ਪ੍ਰਧਾਨ ਸ੍ਰੀ ਜੋਮੋ ਕਨਿਆਟਾ ਵਿਚ ਪ੍ਰਸਪਰ ਪ੍ਰੇਮ ਸੀ । ਸ੍ਰੀ ਜੋਮੋ ਕਨਿਆਟਾ ਕੀਨੀਆ ਦੀ ਆਜ਼ਾਦੀ ਦੀ ਜੰਗ ਦੇ ਹੀਰੋ ਸਨ ਅਤੇ ਸਮੁਚੇ ਅਫਰੀਕੀ ਮਹਾਂਦੀਪ ਵਿਚ ਮੁਕਤੀ ਅੰਦੋਲਨ ਲਈ ਇਕ ਆਦਰਸ਼ ਪੁਰਸ਼ । ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਕੀਨੀਆ ਨਿਵਾਸੀ ਨਾਮਧਾਰੀ ਸੰਗਤ ਵਲੋਂ ਕਨਿਆਟਾ ਜੀ ਦੇ ਪਿੰਡ ਵਿਚ ਬਣੇ ਹਸਪਤਾਲ ਵਿਚ ਇਕ ਵਿੰਗ ਬਣਾਇਆ ਗਿਆ ਅਤੇ ਡਾਕਟਰ ਨਿਯੁਕਤ ਕੀਤਾ ਗਿਆ । ਉਪਰਲੀ ਤਸਵੀਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪ੍ਰਧਾਨ ਸ੍ਰੀ ਜੋਮੋ ਕਨਿਆਟਾ ਪ੍ਰਸੰਨ ਮੁਦਰਾ ਵਿਚ ਖੜੇ ਦਿਖਾਈ ਦੇ ਰਹੇ ਹਨ ।



ਸਤਿਗੁਰੂ ਜਗਜੀਤ ਸਿੰਘ ਜੀ ਦਾ (ਖੱਬੇ) ਮਹਾਰਾਜ ਬੀਰ ਸਿੰਘ ਜੀ ਸਹਿਤ ਕੀਨੀਆਈ ਲੀਡਰਾਂ ਦੁਆਰਾ ਭਰਪੂਰ ਸੁਆਗਤ।



ਨਾਮਧਾਰੀ ਮੇਲਿਆਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨੇਕਾਂ ਰੁਝੇਵਿਆਂ ਵਿਚੋਂ ਸਾਧ ਸੰਗਤ ਨੂੰ ਹੱਥੀਂ ਲੰਗਰ ਛਕਾਉਣਾ ਵੀ ਹੁੰਦਾ ਹੈ। ਤਸਵੀਰ ਵਿਚ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗੱਫੇ ਵਰਤਾਂਦੇ ਦਿਸ ਰਹੇ ਹਨ। ਨਾਲ ਮੋਤਾ ਸਿੰਘ ਜੀ ਨਾਮਧਾਰੀ ਏਜੰਸੀਜ਼ ਦਿੱਲੀ ਵਾਲੇ ਹਨ।



ਕੱਥਕ ਨ੍ਰਿਤ ਦੇ ਇਕ ਪ੍ਰੋਗਰਾਮ ਬਾਅਦ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ ਭਾਰਤ ਦੇ ਪ੍ਰਸਿਧ ਕੱਥਕ ਸ੍ਰੀ ਦੁਰਗਾ ਲਾਲ ਜੀ।

ਉਰਦੂ ਕਹਾਣੀ

# ਉਹ ਜਿਹੜਾ ਨਹੀਂ ਹੋਵੇਗਾ !

—ਰਤਨ ਸਿੰਘ

ਮਰੀਜ਼ ਦੀ ਹਾਲਤ ਬੜੀ ਚਿੰਤਾਜਨਕ ਏ ।

ਇਕ ਤਾਂ ਇਸ ਲਈ ਤਾਜ਼ਾ ਸਿਹਤਮੰਦ ਲਹੂ ਦੀ ਲੋੜ ਏ ਤੇ ਉਹ ਮਿਲ ਨਹੀਂ ਰਿਹਾ ।

ਦੂਜਾ ਇਹ ਕਿ ਮਰਜ਼ ਪੁਰਾਣਾ ਹੋਣ ਦੇ ਕਾਰਨ ਮਰੀਜ਼ ਦੇ ਸਰੀਰ ਵਿਚੋਂ ਕੁਝ ਇਸ ਕਿਸਮ ਦੀ ਬਦਬੂ ਆ ਰਹੀ ਏ ਕਿ ਕਿਸੇ ਨੂੰ ਇਸ ਪਾਸ ਫਟਕਣਾ ਗੁਆਰਾ ਨਹੀਂ ।

ਇਥੋਂ ਤੀਕ ਕਿ ਉਹ ਡਾਕਟਰ ਜਿਨ੍ਹਾਂ ਹੁਣੇ ਇਸ ਮਰਜ਼ ਦਾ ਇਲਾਜ ਕਰਨਾ ਹੈ, ਉਹ ਆਪਣੇ ਪਤੇ ਗੁਆਏ ਮੂੰਹ ਉਪਰ ਪੱਟੀਆਂ ਬੰਨ੍ਹਕੇ ਆਉਂਦੇ ਨੇ ਤਾਂ ਜੋ ਇਸ ਮਰੀਜ਼ ਦੀ ਬਦਬੋ ਸਾਹਵਾਂ ਰਾਹੀਂ ਉਹਨਾਂ ਦੇ ਜਿਸਮਾਂ ਅੰਦਰ ਦਾਖ਼ਲ ਨਾ ਹੋ ਜਾਵੇ ।

ਤੇ ਫੇਰ ਇਹ ਕਿ ਇਸ ਮਰੀਜ਼ ਦੇ ਰਿਸ਼ਤੇਦਾਰ ਤੇ ਯਾਰ ਬੇਲੀ ਵੀ ਇਸ ਦੀ ਲੰਮੇਰੀ ਤੇ ਘਿਨਾਉਣੀ ਬੀਮਾਰੀ ਤੋਂ ਇਤਨੇ ਤੰਗ ਆ ਗਏ ਹਨ ਕਿ ਉਹ ਵੀ ਇਸ ਦੀ ਪੂਰੀ ਦੇਖ ਰੇਖ ਨਹੀਂ ਕਰਦੇ ।

ਕਦੇ ਤਾਂ ਅਜਿਹਾ ਲਗਦਾ ਏ ਜਿਵੇਂ ਇਹ ਮਰੀਜ਼ ਕਿਸੇ ਹਸਪਤਾਲ ਦੇ ਸਾਫ਼ ਸੁਥਰੇ ਵਾਰਡ ਦੇ ਸਿਹਤਬਖ਼ਸ਼ ਪਲੰਘ ਉਪਰ ਇਲਾਜ ਲਈ ਨਹੀਂ ਸਗੋਂ ਕਿਸੇ ਕੂੜੇ ਦੇ ਢੇਰ ਉਪਰ ਸੜਨ ਗਲਣ ਤੇ ਅਖ਼ਰ ਵਿਚ ਮਰਨ ਲਈ ਪਿਆ ਹੋਇਆ ਹੋਵੇ । ਲਗਦੈ ਜਿਵੇਂ ਯਾਰਾਂ ਬੇਲੀਆਂ ਤੇ ਰਿਸ਼ਤੇਦਾਰਾਂ ਦੀ ਇਸ ਪੂਰੀ ਲਾਪਰਵਾਹੀ, ਇਸ ਦੇ ਆਸ ਪਾਸ ਗੰਦਗੀ ਤੇ ਬਦਬੂ ਭਰੇ ਕੇ ਫੈਲ ਰਹੀ ਹਵਾ ਅਤੇ ਡਾਕਟਰਾਂ ਤੇ ਨਰਸਾਂ ਦੀ ਆਪਣੀ ਫ਼ਰਜ਼ ਵੱਲੋਂ ਕੋਤਾਹੀ ਇਸ ਦੇ ਸਰੀਰ ਵਿਚ ਇਸ ਦੀ ਰੂਹ ਦੀਆਂ ਗਹਿਰਾਈਆਂ ਵਿਚ ਕੰਡੇ ਬਣ ਕੇ ਚੁੱਭ ਰਹੀ ਹੋਵੇ । ਤਦੇ ਤਾਂ ਇਸ ਮਰੀਜ਼ ਨੂੰ ਹਸਪਤਾਲ ਦੇ ਪਲੰਘ ਉਪਰ ਪਿਆ ਹੋਣ ਦੇ ਬਾਵਜੂਦ ਇਕ ਪਲ ਵੀ ਚੈਨ ਨਹੀਂ ਮਿਲਦਾ । ਅੰਗ ਅੰਗ ਵਿਚ ਦਰਦ ਉਠਦਾ ਏ । ਤੇ ਉਹ ਟੀਸ ਬਣ ਕੇ ਇਸ ਦੀਆਂ ਬੁਲ੍ਹੀਆਂ ਉਪਰ ਸਿਸਕਣ ਲਗਦੇ । ਅੱਖਾਂ ਵਿਚ ਚਮਕਣ ਲਗਦੇ ਤੇ ਇਸ ਤਰ੍ਹਾਂ ਹਰ ਟੀਸ ਇਸ ਦੇ ਚਿਹਰੇ ਉਪਰ ਅਜਿਹੇ ਗਹਿਰੇ ਨਕਸ਼ ਬਣਾਉਂਦੀ ਏ ਜਿਵੇਂ ਬੁਤ ਤਰਾਸ਼ ਆਪਣੇ ਹਥੌੜੇ ਤੇ ਛੈਣੀ ਦੀ ਮੱਦਦ ਨਾਲ ਇਸ ਦੇ ਚਿਹਰੇ ਨੂੰ ਪੱਥਰ ਸਮਝਕੇ ਗ਼ਮ ਦੀਆਂ ਲਕੀਰਾਂ ਉਭਾਰ ਰਿਹਾ ਹੋਵੇ ਤੇ ਹਥੌੜੇ ਦੀ ਹਰ ਜ਼ਰਬ ਨਾਲ ਲਹੂ ਦੀਆਂ ਧਾਰਾ ਫੁਟਦੀਆਂ ਹਨ ਤੇ ਚਿਹਰਾ ਲਹੂ ਲੁਹਾਨ ਹੁੰਦਾ ਜਾਂਦਾ ਏ ।

ਦੁੱਖ ਤਾਂ ਇਕ ਪਲ ਦਾ ਵੀ ਹੋਵੇ ਤਾਂ ਉਮਰਾਂ ਲੰਮਾ ਹੋ ਜਾਂਦੈ ਤੇ ਜਦ ਇਹ ਲੰਮਾ ਹੋਵੇ ਤਾਂ ਪਰਾਂ ਤੀਕ ਫੈਲ ਜਾਂਦੈ । ਏਸੇ ਲਈ ਇਉਂ ਲਗਦੈ ਜਿਵੇਂ ਇਸ ਮਰੀਜ਼ ਨੇ ਆਪਣੇ ਸਮੇਂ ਨੂੰ ਹੀ ਨਹੀਂ ਸਗੋਂ ਬੀਤੇ ਹੋਏ ਸਮੇਂ ਨੂੰ ਵੀ ਬੀਮਾਰ ਕਰ ਦਿੱਤਾ ਹੋਵੇ ਅਤੇ ਆਉਣ ਵਾਲੇ ਸਮੇਂ ਨੂੰ ਵੀ ਬੀਮਾਰ ਕਰਨ ਲਈ ਆਪਣੇ ਕੀਟਾਣੂ ਆਉਣ ਵਾਲੇ ਲਹੂ ਵਿਚ ਦਾਖ਼ਲ ਕਰ ਰਿਹਾ ਹੋਵੇ । ਕਿਉਂਕਿ ਹਕੀਕਤ ਇਹ ਹੈ ਕਿ ਇਹ ਮਰੀਜ਼ ਇਕ ਉਮਰ ਤੋਂ ਨਹੀਂ ਸਗੋਂ ਯੁਗਾਂ ਤੋਂ ਸਗੋਂ ਪਹਿਲੇ ਜ਼ਮਾਨੇ ਤੋਂ ਇਸ ਪਲੰਘ ਉਪਰ ਇਲਾਜ ਲਈ ਪਿਆ ਹੋਇਐ । ਤਾਜ਼ਾ ਸਿਹਤਮੰਦ ਲਹੂ ਜਿਸਦੀ ਇਸਨੂੰ ਲੋੜ ਏ, ਉਹ ਨਹੀਂ ਮਿਲ ਰਿਹਾ ਤੇ ਇਹ ਮੌਤ ਦੀ ਉਡੀਕ ਵਿਚ ਘੜੀਆਂ ਰਗੜ ਰਿਹੈ । ਇਹ ਮੌਤ ਪਤਾ ਨਹੀਂ ਕਦ ਆਵੇਗੀ । ਸ਼ਾਇਦ ਉਸ ਦਿਨ ਜਿਹੜਾ ਦੁਨੀਆ ਲਈ ਆਖ਼ਰੀ ਦਿਨ ਹੋਵੇਗਾ ।

ਉਂਜ ਜੇ ਇਹ ਮਰੀਜ਼ ਤੇ ਇਸ ਦੀ ਮਰਜ਼ ਦੋਵੇਂ ਇਤਨੇ ਪੁਰਾਣੇ ਹਨ ਤਾਂ ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਸਦੀਆਂ ਸਗੋਂ ਹਜ਼ਾਰਾਂ ਸਾਲ ਪਹਿਲਾਂ ਵੈਦ ਰਾਜ ਧਰਮ ਦਾਸ ਇਸ ਦਾ ਇਲਾਜ ਕਿਉਂ ਨਹੀਂ ਕਰ ਸਕੇ । ਕਿਉਂਕਿ ਇਨ੍ਹਾਂ ਪਰੰਪਰ ਗਾਥਾ ਇਤਿਹਾਸਕਾਰਾਂ ਦੇ ਲਫ਼ਜ਼ਾਂ ਵਿਚ ਇਸ ਰਾਜ ਵੈਦ ਰਾਜ ਸੰਬੰਧੀ ਇਹ ਮਸ਼ਹੂਰ ਏ ਪਈ ਜਿਵੇਂ ਹੀ ਉਹ ਮਰੀਜ਼ ਦੀ ਨਬਜ਼ ਉਪਰ ਆਪਣੀਆਂ ਉਂਗਲੀਆਂ ਰਖਦਾ ਸੀ, ਉਵੇਂ ਹੀ ਮਰਜ਼ ਸਿਰੋਂ ਤੋਂ ਗ਼ਾਇਬ ਹੋ ਜਾਂਦੀ ਸੀ ਤੇ ਇਸ ਦਾ ਰਾਜ਼ ਅਸਲ ਵਿਚ ਇਹ ਸੀ ਕਿ ਉਹ ਵੈਦ ਰਾਜ ਆਪਣੇ ਇਲਮ ਤੇ ਸੂਝਬੂਝ ਦੀ ਤਾਕਤ ਨਾਲ ਮਰਜ਼ ਦਾ ਭੇਦ ਤਾਂ ਮਰੀਜ਼ ਦੇ ਚਿਹਰੇ ਤੇ ਅੱਖਾਂ ਤੋਂ ਪੜ੍ਹ ਲੈਂਦਾ ਸੀ ਤੇ ਫੇਰ ਨਬਜ਼ ਵੇਖਣ ਬਹਾਨੇ ਆਪਣੀਆਂ ਉਂਗਲੀਆਂ ਦੇ ਪੋਟਿਆਂ ਦੀ ਮੱਦਦ ਨਾਲ ਮਰੀਜ਼ ਦੇ ਸਰੀਰ ਵਿਚ ਮੁਨਾਸਬ ਦਵਾਈ ਦਾ ਪਾਊਡਰ ਦਾਖ਼ਲ ਕਰ ਦੇਂਦਾ ਸੀ । ਜਿਸ ਨਾਲ ਮਰੀਜ਼ ਫ਼ੌਰਨ ਚੰਗਾ ਭਲਾ ਹੋ ਜਾਂਦਾ ਸੀ ।

ਇਥੇ ਇਸ ਸਿਲਸਲੇ ਵਿਚ ਇਹ ਘਟਨਾ ਦੁਹਰਾ ਦੇਣੀ ਬਹੁਤ ਜ਼ਰੂਰੀ ਏ ਕਿ ਇਸ ਵੈਦ ਧਰਮ ਦਾਸ ਦੀ ਜ਼ਿੰਦਗੀ ਵਿਚ ਸਿਰਫ਼ ਇਕ ਵਾਰ ਹੀ ਅਜਿਹਾ ਹੋਇਆ ਸੀ ਜਦ ਇਸ ਦਾ ਇਲਾਜ ਅਸਰ ਰਹਿਤ ਰਹਿ ਗਿਆ ਸੀ ।

ਕਰਨੀ ਪ੍ਰਮਾਤਮਾ ਦੀ ਅਜਿਹੀ ਹੋਈ ਕਿ ਜਿਆਂ ਅਦਲੀ ਰਾਜਾ ਬਿਕਰਮਾਦਿਤਆ ਆਪ ਬੀਮਾਰ ਹੋ ਗਏ ਤੇ ਵੈਦ ਰਾਜ ਧਰਮ ਦਾਸ ਦੀਆਂ ਸਾਰੀਆਂ ਕੋਸ਼ਿਸ਼ਾਂ ਜਦ ਅਸਫਲ ਸਾਬਤ ਹੋਈਆਂ ਤਾਂ ਆਪ ਰਾਜਾ, ਵਜ਼ੀਰਾਂ ਤੇ ਅਮੀਰਾਂ ਦੀ ਪ੍ਰੇਸ਼ਾਨੀ ਵਧੀ। ਵੈਦ ਧਰਮ ਦਾਸ ਨੂੰ ਵੀ ਫਿਕਰ ਹੋਈ ਤੇ ਇਸ ਨੇ ਆਪਣੇ ਸਾਰੇ ਗਿਆਨ ਵਿਚ ਖੋਈ ਬੂਝ ਲਭਣ ਲਈ ਹਕੀਮੀ ਦੇ ਸਾਰੇ ਨੁਸਖ਼ੇ ਫੋਲ ਮਾਰੇ। ਆਖਰ ਉਸ ਨੂੰ ਆਪਣੇ ਇਲਮ ਵਿਚ ਕੋਈ ਕਮੀ ਨਾ ਮਿਲੀ। ਹਾਂ ਆਪਣੇ ਗਿਆਨ ਬਾਰੇ ਇਕ ਨਵੀਂ ਗੱਲ ਜਿਹੜੀ ਇਸ ਨੂੰ ਪਤਾ ਲਗੀ ਉਹ ਇਹ ਸੀ ਕਿ ਜੇ ਕਿਸੇ ਰਾਜਾ ਦੇ ਰਾਜ ਵਿਚ ਕਿਸੇ ਵੀ ਜਾਨਦਾਰ ਦੇ ਨਾਲ ਕੋਈ ਅਨਿਆ ਹੋ ਰਿਹਾ ਹੋਵੇ ਤਾਂ ਉਸ ਦੀ ਹਕੀਮੀ ਦਾ ਅਸਰ ਖ਼ਤਮ ਹੋ ਜਾਵੇਗਾ।

ਜਦ ਵੈਦ ਰਾਜ ਧਰਮ ਦਾਸ ਨੇ ਡਰਦਿਆਂ ਡਰਦਿਆਂ ਇਨਸਾਫ਼ਪਸੰਦ ਰਾਜਾ ਵਿਕਰਮਾਦਤੀਆ ਨੂੰ ਇਹ ਗੱਲ ਦੱਸੀ ਤਾਂ ਰਾਜਾ ਸਾਹਿਬ ਬਹੁਤ ਜ਼ਿਆਦਾ ਚਿੰਤਤ ਹੋਏ। ਸਾਰੇ ਰਾਜ ਵਿਚ ਮੁਨਾਦੀ ਕਰਵਾਈ ਗਈ ਕਿ ਰਾਜਾ ਦੀ ਜਨਤਾ ਵਿਚ ਜਿਸ ਆਦਮੀ ਨਾਲ ਬੇਇਨਸਾਫ਼ੀ ਹੋਈ ਹੋਵੇ ਉਹ ਰਾਜਾ ਤੋਂ ਇਨਸਾਫ਼ ਹਾਸਿਲ ਕਰੇ ਤਾਂ ਜੋ ਰਾਜਾ ਸਾਹਿਬ ਫੇਰ ਨੌਂ ਬਰ ਨੌਂ ਹੋ ਸਕਣ।

ਹੁਣ ਇਸ ਨੂੰ ਰਾਜਾ ਜੀ ਦੀ ਬੁਰੀ ਘੜੀ ਆਖੀਏ ਕਿ ਉਸ ਆਦਮੀ ਦਾ ਪਤਾ ਨਾ ਲੱਗ ਸਕਿਆ ਤੇ ਆਖਰ ਰਾਜਾ ਆਪਣੇ ਬਿਸਤਰੇ ਤੋਂ ਉਠ ਨਾ ਸਕਿਆ ਤੇ ਮਰ ਗਿਆ।

ਤੇ ਜਦ ਵੈਦਰਾਜ ਧਰਮ ਦਾਸ ਵਰਗੇ ਵੈਦ ਦੀਆਂ ਉਂਗਲੀਆਂ ਇਸ ਮਰੀਜ਼ ਦੀ ਮਰਜ਼ ਦੂਰ ਨਾ ਕਰ ਸਕੀਆਂ ਤਾਂ ਹੁਣ ਇਸ ਦਾ ਮਰਜ਼ ਹੋਰ ਵੀ ਲਾਇਲਾਜ ਹੋ ਗਿਐ। ਡਾਕਟਰ ਆਪਣੇ ਚਿਹਰੇ ਉਪਰ ਪਟੀਆਂ ਬੰਨ੍ਹਕੇ ਦੂਰ ਹੀ ਖੜੇ ਹੁੰਦੇ ਨੇ। ਇਸ ਮਰੀਜ਼ ਲਈ ਜਿਹੜਾ ਤਾਜ਼ਾ ਸਿਹਤਮੰਦ ਲਹੂ ਚਾਹੀਦੈ, ਉਹ ਨਹੀਂ ਮਿਲ ਰਿਹਾ। ਹਾਂ ਉਸ ਦੇ ਆਸ ਪਾਸ ਫੈਲੀ ਹੋਈ ਬਦਬੂ ਦੀ ਗੱਲ ਤਾਂ ਉਹ ਹਰ ਨਵੇਂ ਦਿਨ ਦੇ ਨਾਲ ਵਧਦੀ ਜਾ ਰਹੀ ਏ। ਇਉਂ ਲਗਦੈ ਕਿ ਉਹ ਗਲੀ ਜਿਸ ਵਿਚ ਕਦੇ ਇਹ ਮਰਜ਼ ਪੈਦਾ ਹੋਇਆ ਸੀ, ਉਸਦੀਆਂ ਗੰਦੀਆਂ ਨਾਲੀਆਂ ਆਪਣੀ ਸਾਰੀ ਬਦਬੂ ਤੇ ਸੜਾਂਦ ਨਾਲ ਵਗਦੀ ਹੋਈ ਇਸ ਗਲੀ ਤੋਂ ਇਸ ਹਸਪਤਾਲ, ਇਸ ਵਾਰਡ ਤੇ ਇਸ ਪਲੰਘ ਤੀਕ ਪੁਜ ਗਈ ਏ। ਤੇ ਇਹ ਮਰੀਜ਼ ਏ ਕਿ ਇਸਦੀ ਗ਼ਲਾਜ਼ਤ ਵਿਚ ਗੰਦੇ ਕੀੜੇ ਵਾਂਗ ਪਿਆ ਹੋਇਐ। ਨਾ ਜੀ ਰਿਹੈ ਨਾ ਮਰ ਰਿਹੈ। ਬਸ ਇਕ ਦਰਦ ਏ ਜਿਸਨੂੰ ਭੋਗ ਰਿਹਾ ਏ। ਸੰਭਵ ਏ ਪਈ ਇਹ ਗੱਲ ਇਸਦੇ ਬਰਅਕਸ ਹੋਵੇ। ਇਹ ਵੀ ਹੋ ਸਕਦੈ ਕਿ ਇਸ ਦੇ ਸਰੀਰ ਦੀ ਗ਼ਲਾਜ਼ਤ ਪਲੰਘ ਤੋਂ ਉਤਰਕੇ, ਹਸਪਤਾਲ ਦੇ ਵਾਰਡ ਤੋਂ ਬਾਹਰ ਜਾਕੇ ਨਾਲੀਆਂ ਵਿਚ ਵਗਦੀ ਹੋਈ ਸਾਰੀ ਬਸਤੀ ਨੂੰ ਗ਼ਲਾਜ਼ਤ ਵੰਡ ਰਹੀ ਹੋਵੇ। ਬੀਮਾਰੀ ਵੰਡ ਰਹੀ ਹੋਵੇ। ਦੁੱਖ ਤੇ ਦਰਦ ਵੰਡ ਰਹੀ ਹੋਵੇ।

ਕਿਉਂਕਿ ਅਸਲੀਅਤ ਇਹ ਹੈ ਕਿ ਇਸ ਗਲੀ ਵਿਚ ਰਹਿਣ ਵਾਲੇ ਉਹ ਸਾਰੇ ਲੋਕ ਜਿਹੜੇ ਏਸ ਮਰੀਜ਼ ਦੇ ਰਿਸ਼ਤੇਦਾਰ ਵੀ ਹਨ ਤੇ ਮਿੱਤਰ ਯਾਰ ਬੇਲੀ ਵੀ ਇਹਨਾਂ ਦੇ ਚਿਹਰੇ ਉਪਰ ਵੀ ਇਸ ਮਰੀਜ਼ ਦਾ ਦਰਦ ਕੁਝ ਇਸ ਤਰ੍ਹਾਂ ਫੈਲ ਗਿਐ ਕਿ ਕਦੇ-ਕਦੇ ਤਾਂ ਇਹ ਅਹਿਸਾਸ ਹੀ ਨਹੀਂ ਹੁੰਦਾ ਕਿ ਇਹਨਾਂ ਵਿਚ ਅਸਲ ਮਰੀਜ਼ ਕਿਹੜਾ ਏ। ਉਹ ਜਿਹੜਾ ਪਲੰਘ ਉਪਰ ਅਰਧ ਬੇਹੋਸ਼ੀ ਦੀ ਆਲਮ ਵਿਚ ਪਿਆ ਹੋਇਆ ਕੁਰਾਹ ਰਿਹੈ ਜਾਂ ਉਹ ਜਿਹੜੇ ਇਸ ਦੇ ਪਲੰਘ ਨੂੰ ਘੇਰ ਕੇ ਖਲੋਤੇ ਹੋਏ ਨੇ ਜਾਂ ਬਾਹਰ ਵਾਰਡ ਵਿਚ ਹਨ, ਜਾਂ ਫੇਰ ਇਸ ਗਲੀ ਵਿਚ ਜਾਂ ਬਸਤੀ ਵਿਚ ਇਸਦੇ ਦੁੱਖ ਦਰਦ ਦੀ ਚਰਚਾ ਆਪਸ ਵਿਚ ਕਰ ਰਹੇ ਨੇ।

ਇਕ ਜਣਾ ਕਹਿ ਰਿਹੈ, "ਹੁਣ ਮਰੀਜ਼ ਦੇ ਬਚਣ ਦੀ ਕੋਈ ਆਸ ਨਹੀਂ।"

"ਤੁਸੀਂ ਅਜਿਹਾ ਕਿਉਂ ਸੋਚਦੇ ਹੋ?

ਆਖ਼ਰ ਇਲਾਜ ਤਾਂ ਹੋ ਹੀ ਰਿਹੈ।

ਹਸਪਤਾਲ ਵਿਚ ਜੋ ਕੁਝ ਸੰਭਵ ਏ, ਉਹ ਦਵਾ ਦਾਰੂ ਤਾਂ ਚਲ ਹੀ ਰਿਹੈ।

ਤੁਸੀਂ ਇਸਨੂੰ ਦਵਾ ਦਾਰੂ ਕਹਿੰਦੇ ਹੋ

ਤਾਜ਼ਾ ਲਹੂ ਵੀ ਤਾਂ ਨਹੀਂ ਮਿਲ ਰਿਹਾ।

ਤੇ ਨਾ ਮਿਲਣ ਦੀ ਆਸ ਏ।

ਅਜਿਹਾ ਕਿਉਂ ਕਹਿੰਦੇ ਹੋ। ਰੱਬ ਦੀ ਜ਼ਾਤ ਤੋਂ ਨਾ ਉਮੀਦ ਨਹੀਂ ਹੋਣਾ ਚਾਹੀਦਾ। ਉਹ ਨਵਾਂ ਡਾਕਟਰ ਧਰਮ ਦਾਸ ਹੈਗਾ ਨਾ..."

ਵੈਦਰਾਜ ਧਰਮ ਦਾਸ

ਰਾਜਾ ਵਿਕਰਮਾਦਿਤੀਆ ਵਾਲਾ ਵੈਦ ਰਾਜ!

ਨਹੀਂ! ਡਾਕਟਰ ਧਰਮ ਦਾਸ। ਉਹ ਕਹਿੰਦੇ ਜਿਸ ਆਦਮੀ ਦਾ ਤਾਜ਼ਾ ਲਹੂ ਇਸ ਮਰੀਜ਼ ਨੂੰ ਠੀਕ ਕਰ ਸਕਦੈ, ਉਹ ਅਜੇ ਪੈਦਾ ਨਹੀਂ ਹੋਇਆ।

ਪੈਦਾ ਹੀ ਨਹੀਂ ਹੋਇਆ?

ਫਿਰ ਤਾਂ ਹੋ ਚੁਕਿਆ ਇਲਾਜ!

ਪਰ ਉਹ ਇਕ ਗੱਲ ਹੋਰ ਵੀ ਕਹਿੰਦੇ।

ਉਹ ਕੀ ?

ਸਾਰਿਆਂ ਦੇ ਚਿਹਰੇ ਉਪਰ ਆਸਾਂ ਉਮੀਦਾਂ ਦੀ ਕਿਰਨ ਉਭਰੀ।

ਉਹ ਕਹਿੰਦੇ ਰਾਜਾ ਵਿਕਰਮਾਦਿਤੀਆ ਨੂੰ ਆਖੋ ਪਈ ਉਹ ਪਰਜਾ ਨਾਲ ਨਿਆਂ ਕਰੇ।

ਰਾਜਾ ਵਿਕਰਮਾਦਿਤੀਆ ?

ਇਸ ਦਾ ਮਤਲਬ ਇਹ ਹੈ ਕਿ ਜਿਹੜਾ ਵੀ ਇਸ ਸਮੇਂ ਰਾਜਾ ਹੈ, ਉਹ ਵਿਕਰਮਾਦਿਤੀਆ ਬਣੇ।

ਪਰ ਰਾਜਾ ਦੇ ਇਨਸਾਫ਼ ਦਾ ਇਸ ਬੀਮਾਰੀ ਨਾਲ ਕੀ ਸੰਬੰਧ ਹੈ ?

ਇਹ ਹੀ ਗੱਲ ਡਾਕਟਰ ਧਰਮਦਾਸ ਦੱਸ ਰਿਹਾ ਸੀ।

ਕੀ ਦਸਿਆ ਸੀ ਉਸ ਨੇ ?

ਉਹ ਕਹਿ ਰਿਹਾ ਸੀ ਕਿ ਇਕ ਜ਼ਮਾਨਾ ਸੀ ਜਦ ਦੁਨੀਆ ਵਿਚ ਹਰ ਪਾਸੇ ਸੁੱਖ ਤੇ ਸਮਰਿਧੀ ਦਾ ਰਾਜ ਸੀ। ਇਸ ਸੁੱਖ ਤੇ ਸਮਰਿਧੀ ਦਾ ਕਾਰਨ ਇਹ ਸੀ ਕਿ ਉਸ ਸਮੇਂ ਰਾਜਾ ਰਾਜ ਲਈ ਨਹੀਂ ਜਨਤਾ ਦੀ ਸੇਵਾ ਲਈ ਰਾਜ ਕੀਤਾ ਕਰਦੇ ਸਨ। ਉਸ ਸਮੇਂ ਰਾਜਾ ਪਰਜਾ ਦਾ ਸੁਆਮੀ ਨਹੀਂ ਸਗੋਂ ਸੇਵਕ ਹੁੰਦਾ ਸੀ ਇਸੇ ਲਈ ਸਾਰੇ ਪਾਸੇ ਧਨ ਦੌਲਤ ਦਾ ਮੀਂਹ ਵਰ੍ਹਿਆ ਕਰਦਾ ਸੀ। ਦਰਿਆਵਾਂ ਵਿਚ ਪਾਣੀ ਦੀ ਥਾਂ ਦੁਧ ਵਗਦਾ ਸੀ। ਦਰਖਤਾਂ ਉਪਰ ਸੁੱਖਾਂ ਦੇ ਫਲ ਤੇ ਫੁਲ ਲਗਦੇ ਸਨ ਤੇ ਜਿੱਥੇ ਵੀ ਰਾਜਾ ਤੇ ਪਰਜਾ ਦੋਵੇਂ ਆਨੰਦ ਦਾ ਜੀਵਨ ਜੀਉਂਦੇ ਸਨ।

"ਫੇਰ ਇਹ ਦਿਨ ਕਿਵੇਂ ਬਦਲ ਗਏ ?"

"ਉਹ ਇਉਂ ਹੋਇਆ ਪਈ ਇਕ ਰਾਜਾ ਦਿਲੋਂ ਬਹੁਤ ਲਾਲਚੀ ਸੀ। ਉਸ ਦੇ ਦਿਲ ਅੰਦਰ ਆਇਆ ਕਿ ਦੁਨੀਆ ਜਹਾਨ ਦੇ ਸੁੱਖ ਮੈਂ ਆਪਣੇ ਘਰ ਵਿਚ ਇਕਠੇ ਕਰ ਲਵਾਂ।

ਇਸ ਉਦੇਸ਼ ਦੀ ਪੂਰਤੀ ਲਈ ਉਸ ਇਕ ਵਡਾ ਮਹਲ ਬਣਵਾਇਆ। ਇਸ ਮਹਲ ਦੇ ਚਾਰੇ ਪਾਸੇ ਉਚੀਆਂ ਫਸੀਲਾਂ ਬਣਵਾਈਆਂ। ਫੇਰ ਸਾਰੇ ਸੁੱਖ, ਸਾਰਾ ਦੁਧ, ਸਾਰੇ ਫਲ, ਸਾਰੀ ਦੌਲਤ ਉਸ ਆਪਣੇ ਮਹਲ ਦੀ ਚਾਰ ਦੀਵਾਰੀ ਵਿਚ ਬੰਦ ਕਰ ਲਏ।

ਰਾਜੇ ਦੀ ਵੇਖਾ ਵੇਖੀ ਰਾਜ ਦੇ ਵਜ਼ੀਰਾਂ, ਸਰਦਾਰਾਂ ਤੇ ਅਮੀਰਾਂ ਨੇ ਵੀ ਇਉਂ ਹੀ ਕੀਤਾ। ਨਤੀਜਾ ਇਹ ਹੋਇਆ ਕਿ ਆਮ ਜਨਤਾ ਲਈ ਜ਼ਿੰਦਗੀ ਦੀਆਂ ਜ਼ਰੂਰੀ ਵਸਤਾਂ ਵਿਚ

## ਗ਼ਜ਼ਲ

—ਡਾ: ਐਸ. ਤਰਸੇਮ
ਸਰਕਾਰੀ ਕਾਲਜ, ਮਲੇਰਕੋਟਲਾ

ਰੁਤ ਬਰਫੀਲੀ 'ਚ ਵੀ ਹੈ ਜਲ ਰਿਹਾ ਮੇਰਾ ਚਮਨ।
ਜਲ ਰਿਹਾ ਪੰਜਾਬ ਮੇਰਾ, ਜਲ ਰਿਹਾ ਮੇਰਾ ਵਤਨ।

ਇਕ ਵੀ ਨਾ ਸੂਹਾ ਸਾਲੂ ਦਿਸ ਰਿਹਾ ਬਾਜ਼ਾਰ ਵਿਚ,
ਦਰਜ਼ੀ ਸਾਰੇ ਸੀਣ ਵਿਚ ਮਸਰੂਫ਼ ਨੇ ਚਿੱਟੇ ਕਫ਼ਨ।

ਖ਼ੁਦ ਵਿਰੋਧ ਕਰਦੇ ਬੜਾ ਪਹਿਲਾਂ ਜੇ ਹੁੰਦਾ ਇਹ ਪਤਾ,
ਮਾਲੀਆਂ ਹੱਥੋਂ ਹੀ ਹੋਵੇਗਾ ਚਮਨ ਦਾ ਇਹ ਪਤਨ।

ਉਸ ਦੀ ਖ਼ੁਸ਼ਬੂ ਕਿਸੇ ਤੋਂ ਰੁਕ ਨਹੀਂ ਸਕਣੀ ਕਦੇ,
ਨਾਗਾਂ ਭਾਵੇਂ ਕਾਬੂ ਕੀਤਾ ਸਾਰਾ ਹੀ ਚੰਦਨ ਬਦਨ।

ਮੇਰਾ ਸੁਪਨਾ ਤੇਰੇ ਘਰ ਤਕ ਜਾਂਦਾ ਜਾਂਦਾ ਰੁਕ ਗਿਆ,
ਕਿਉਂਕਿ ਰਾਹ ਵਿਚ ਸੜਕ ਉੱਤੇ ਸੀ ਵਿਛੀ ਮਘਦੀ ਅਗਨ।

ਵੇਖ ਕੇ ਬਾਰੂਦੀ ਧੂੰਆਂ ਮੁੜ ਉਹ ਉੱਪਰ ਚੜ੍ਹ ਗਿਆ,
ਧਰਤ ਤੇ ਜੋ ਪਿਆਰਿਆਂ ਸੰਗ ਆਣ ਵਿਛਿਆ ਸੀ ਗਗਨ।

ਕੇਸਰੀ, ਨੀਲੇ, ਹਰੇ ਰੰਗਾਂ 'ਚ ਛੁਪ ਸਕਦਾ ਨਹੀਂ,
ਸੱਚ ਦਾ ਹੁੰਦਾ ਹਮੇਸ਼ਾ ਸਾਰਾ ਹੀ ਨੰਗਾ ਬਦਨ।

---

ਕਮੀ ਆ ਗਈ ਤੇ ਦਲਿਦਰ, ਦੁੱਖ ਤੇ ਬੀਮਾਰੀਆਂ ਨੇ ਲੋਕਾਂ ਨੂੰ ਘੇਰ ਲਿਆ। ਤਦ ਤੋਂ ਹੀ ਇਹ ਬੀਮਾਰੀ ਦੂਰ ਨਹੀਂ ਹੋ ਰਹੀ।

ਹਾਲਾਂ ਕਿ ਇਸ ਦਾ ਕਾਫ਼ੀ ਇਲਾਜ ਕੀਤਾ ਗਿਆ।

ਇਨਸਾਫ਼ ਪਸੰਦ ਰਾਜਾ ਵਿਕਰਮਾਦਿਤੀਆ ਨੇ ਯਤਨ ਕੀਤੇ।

ਫੇਰ ਰਾਜ ਮੋਹਨ ਰਾਏ ਨੇ ਕੋਸ਼ਿਸ਼ ਕੀਤੀ।

ਹੋਰ ਵੀ ਬਹੁਤ ਸਾਰੇ ਲੋਕਾਂ ਨੇ।

ਪਰ ਇਹ ਬੀਮਾਰੀ ਜਿਹੜੀ ਇਕ ਵਾਰ ਪੈਦਾ ਹੋ ਗਈ ਹੈ ਤਾਂ ਲਗਦੇ ਸਾਰੀ ਧਰਤੀ ਤੇ ਸਾਰੀ ਜਨਤਾ ਨੂੰ ਜੋਕ ਵਾਂਗ ਚੰਮੜ ਗਈ ਹੈ।

ਤੇ ਸਾਰੇ ਮਿਲਕੇ ਇਹ ਸੋਚਣ ਲਗੇ ਕਿ ਰਾਜਾ ਤੋਂ ਇਨਸਾਫ਼ ਕਿਵੇਂ ਹਾਸਿਲ ਕੀਤਾ ਜਾਵੇ !

ਪੰਜਾਬੀ ਰੂਪ—ਰਣਧੀਰ ਸਿੰਘ ਬੇਦੀ

# ਸ਼ੇਖ ਸਾਅਦੀ ਦੇ ਕਥਨ

ਫ਼ਾਰਸੀ ਸਾਹਿਤ ਵਿਚ ਲਗ ਭਗ ਸੱਤ ਸੌ ਸਾਲ ਤੋਂ ਮਹਾਨ ਸਾਹਿਤਕਾਰ, ਚਿੰਤਕ ਸ਼ਾਇਰ ਅਤੇ ਉਪਦੇਸ਼ਕ ਸ਼ੇਖ ਸਾਅਦੀ ਦੀਆਂ ਪੁਸਤਕਾਂ ਗੁਲਿਸਤਾਂ ਅਤੇ ਬੋਸਤਾਂ ਬਹੁਤ ਸਨਮਾਨਜਨਕ ਦਰਜਾ ਰਖਦੀਆਂ ਹਨ। ਈਰਾਨ ਦੇ ਸ਼ਹਿਰ ਸ਼ੀਰਾਜ਼ ਵਿਚ ਪੈਦਾ ਹੋਣ ਵਾਲੇ ਇਸ ਸ਼ਾਇਰ ਫ਼ਿਲਾਸਫ਼ਰ ਦਾ ਨਾਮ ਸੰਸਾਰ ਪ੍ਰਸਿਧ ਹੋ ਚੁਕਿਆ ਹੈ ਅਤੇ ਇਹ ਪੁਸਤਕਾਂ ਸੰਸਾਰ ਦੀਆਂ ਅਨੇਕਾਂ ਬੋਲੀਆਂ ਵਿਚ ਅਨੁਵਾਦਤ ਹੋ ਚੁੱਕੀਆਂ ਹਨ। ਸੀਰੀਆ, ਤ੍ਰਿਪੋਲੀ, ਯੋਰੋਸ਼ਲਮ, ਦਮਸ਼ਕ, ਬਸਰਾ, ਉਤਰੀ ਅਫ਼ਰੀਕਾ ਬਲਕਾਨ, ਤੁਰਕੀ ਐਬੇਸੀਨੀਆ ਅਤੇ ਹਿੰਦੁਸਤਾਨ ਦੀਆਂ ਧਰਤੀਆਂ ਦੀ ਯਾਤਰਾ ਕਰਨ ਵਾਲੇ ਇਸ ਮਹਾਨ ਯਾਤਰੂ ਨੇ ਆਪਣੇ ਤਜਰਬਿਆਂ ਅਤੇ ਅਨੁਭਵਾਂ ਨੂੰ ਕਲਮੀ ਰੂਪ ਦਿਤਾ ਹੈ। ਇਕ ਚੰਗੀ ਸਾਫ਼ ਸੁਥਰੀ ਅਤੇ ਰੱਬ ਦੇ ਹੁਕਮਾਂ ਵਿਚ ਜ਼ਿੰਦਗੀ ਨੂੰ ਜੀਉਣ ਦੀ ਜਾਚ ਦੱਸੀ ਹੈ। ਉਹਨਾਂ ਦੀ ਮਹਾਨ ਸਿਰਜਨਾ, ਪੁਸਤਕ ਗੁਲਿਸਤਾਂ ਵਿਚੋਂ ਕੁਝ ਖਿਆਲ ਚੁਣ ਕੇ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ।

—ਸੰਪਾਦਕ

### ਧਨ ਦੌਲਤ

ਧਨ ਦੌਲਤ, ਆਰਾਮ ਨਾਲ ਉਮਰ ਗੁਜ਼ਾਰਨ ਲਈ ਹੈ ਕਿ ਉਮਰ, ਧਨ ਦੌਲਤ ਇਕੱਤਰ ਕਰਨ ਲਈ। ਲੋਕਾਂ ਨੇ ਇਕ ਬੁੱਧੀਮਾਨ ਤੋਂ ਪੁਛਿਆ ਕਿ ਸੁਭਾਗਾ ਕੌਣ ਹੈ ਅਤੇ ਬੁਰਾ ਕੌਣ? ਉਸਨੇ ਉਤਰ ਦਿੱਤਾ ਕਿ ਭਲਾ ਉਹ ਹੈ, ਜਿਸਨੇ ਬੀਜਿਆ ਅਤੇ ਖਾਧਾ। ਦੁਰਭਾਗਾ ਉਹ ਹੈ ਜੋ ਮਰ ਗਿਆ, ਅਤੇ ਮਾਲ ਛੱਡ ਗਿਆ।

ਸ਼ਿਅਰ :—ਉਸ ਪੁਰਸ਼ ਦੀ ਅਰਥੀ ਦੀ ਨਿਮਾਜ਼ ਨਾ ਪੜ੍ਹ
ਜਿਸ ਨੇ ਸਾਰੀ ਉਮਰ ਮਾਲ ਇਕੱਤਰ ਕੀਤਾ ਅਤੇ
ਕੁਝ ਨਹੀਂ ਖਾਧਾ, ਉਸ ਨੇ ਕੁਝ ਨਹੀਂ ਕੀਤਾ।

ਕਹਾਵਤ ਹੈ : ਮੂਸਾ ਨੇ ਜਿਸ ਉਤੇ ਪਰਮਾਤਮਾ ਦੀ ਬਰਕਤ ਹੋਵੇ, ਕਾਰੂ ਨੂੰ ਨਸੀਹਤ ਕੀਤੀ ਕਿ ਪਰਉਪਕਾਰ ਕਰ, ਜਿਹਾ ਕਿ ਪਰਮਾਤਮਾ ਨੇ ਤੇਰੇ ਉਤੇ ਕੀਤਾ ਹੈ। ਉਸ ਨੇ ਪਰਵਾਹ ਨਾ ਕੀਤੀ। ਕੀ ਉਸ ਦਾ ਅੰਤ ਤੂੰ ਸੁਣਿਆ ਹੈ?

ਕਿਤਾ : ਜਿਸ ਪੁਰਸ਼ ਨੇ ਰੁਪਏ ਪੈਸੇ ਖਰਚਕੇ ਭਲਾਈ ਨਹੀਂ ਕਮਾਈ ਕੇਵਲ ਰੁਪਏ ਪੈਸੇ ਦੇ ਖਿਆਲ ਵਿਚ ਹੀ ਉਹ ਆਪਣੇ ਆਪ ਨੂੰ ਤਬਾਹ ਕਰ ਲੈਂਦਾ ਹੈ।

... ... ...

### ਦਾਨ ਅਤੇ ਇਹਸਾਨ

ਇਕ ਅਰਬ ਕਹਿੰਦਾ ਹੈ ਕਿ ਦਾਨ ਦੇ, ਪਰ ਅਹਿਸਾਨ ਨਾ ਕਰ। ਇਸ ਦਾ ਲਾਭ ਤੈਨੂੰ ਹੋਵੇਗਾ, ਭਾਵ ਦਾਨ ਅਤੇ ਅਹਿਸਾਨ ਇਕਠੇ ਨਾ ਕਰ ਕਿਉਂਕਿ ਇਸ (ਦਾਨ) ਦਾ ਲਾਭ ਤੇਰੇ ਵੱਲ ਹੀ ਆਵੇਗਾ।

ਕਿਤਾ : ਜਦ ਦਾਨ ਦਾ ਬਿਰਛ ਜਿਥੇ ਵੀ ਜੰਮ ਗਿਆ ਉਸ ਦੀਆਂ ਟਾਹਣੀਆਂ ਅਤੇ ਕੱਦ ਅਸਮਾਨ ਤੋਂ ਵੀ ਉੱਚਾ ਲੰਘ ਜਾਵੇਗਾ। ਜਦ ਤੈਨੂੰ ਉਸ ਰੁੱਖ ਤੋਂ ਫਲ ਖਾਣ ਦਾ ਖਿਆਲ ਹੋ ਜਾਵੇ ਤਾਂ ਅਹਿਸਾਨ ਜਤਾ ਕੇ ਉਸ ਰੁੱਖ ਦੀ ਜੜ੍ਹ ਆਰੇ ਨਾਲ ਨਾ ਵੱਢ।

ਕਿਤਾ : ਪਰਮਾਤਮਾ ਦਾ ਧਨਵਾਦ ਕਰ ਕਿ ਉਸ ਨੇ ਤੈਨੂੰ ਭਲਾਈ ਕਰਨ ਦੀ ਸੱਤਾ ਦਿਤੀ ਹੈ

ਉਸ ਅਕਾਲ ਪੁਰਖ ਨੇ ਤੈਨੂੰ ਕਿਰਪਾ ਅਤੇ ਇਨਾਮ ਤੋਂ ਵਾਂਝੇ ਨਹੀਂ ਰੱਖਿਆ।

ਤੂੰ ਲੋਕਾਂ ਉਤੇ ਇਹਸਾਨ ਨਾ ਜਤਾ ਕਿ ਤੂੰ ਬਾਦਸ਼ਾਹ ਦੀ ਸੇਵਾ ਕਰਦਾ ਹੈ।

ਬਾਦਸ਼ਾਹ ਦਾ ਅਹਿਸਾਨ ਮੰਨ ਜਿਸਨੇ ਕਿ ਤੈਨੂੰ ਸੇਵਾ ਵਿਚ ਰਖ ਲਿਆ ਹੈ।

### ਬੇਫ਼ਾਇਦਾ ਮਿਹਨਤ

ਕਹਾਵਤ : ਦੋ ਬੰਦਿਆਂ ਨੇ ਬੇਫ਼ਾਇਦਾ ਮਿਹਨਤ ਕੀਤੀ ਅਤੇ ਬੇਫ਼ਾਇਦਾ ਉਪਰਾਲਾ ਕੀਤਾ। ਉਹਨਾਂ ਵਿਚੋਂ ਇਕ ਉਹ ਸੀ ਜਿਸਨੇ ਮਾਲ ਇਕੱਠਾ ਕੀਤਾ ਤੇ ਖਾਧਾ ਨਹੀਂ ਅਤੇ ਦੂਜਾ ਉਹ, ਜਿਸਨੇ ਵਿਦਿਆ ਪ੍ਰਾਪਤ ਕੀਤੀ ਅਤੇ ਉਸ ਉਤੇ ਕਾਰਬੰਦ ਨਹੀਂ ਰਿਹਾ।

### ਪੁਸਤਕਾਂ ਕਿ ਲਕੜਾਂ

ਮਸਨਵੀ : ਭਾਵੇਂ ਤੂੰ ਕਿੰਨੀ ਵੀ ਵਿਦਿਆ ਦਾ ਅਧਿਐਨ ਕਰ ਜੇ ਤੂੰ ਉਸ ਉਤੇ ਕਾਰਬੰਦ ਨਹੀਂ ਤਾਂ ਤੂੰ ਬੇਸਮਝ ਹੈ। ਨਾ ਉਹ ਪੁਰਸ਼ ਸੋਚ ਵਿਚਾਰ ਵਾਲਾ ਅਤੇ ਨਾ ਹੀ ਬੁਧੀਮਾਨ ਹੈ ਸਗੋਂ ਇਕ ਪਸ਼ੂ ਹੈ, ਜਿਸ ਉਤੇ ਕੁਝ ਪੁਸਤਕਾਂ ਲੱਦੀਆਂ ਹਨ।

ਉਸ ਬੇਸਮਝ ਨੂੰ ਕੀ ਗਿਆਨ ਅਤੇ ਕੀ ਅਕਲ ਹੈ? ਕਿ ਉਸ ਉਤੇ ਲੱਕੜਾਂ ਲਦੀਆਂ ਹਨ ਜਾਂ ਕਿਤਾਬਾਂ।

... ... ...

## ਸਹਿਨਸ਼ੀਲਤਾ

ਕਹਾਵਤ : ਦੋ ਪੁਰਖ ਦੇਸ਼ ਅਤੇ ਧਰਮ ਦੇ ਵੈਰੀ ਹਨ। ਉਹ ਬਾਦਸ਼ਾਹ ਜਿਸ ਵਿਚ ਸਹਿਨਸ਼ੀਲਤਾ ਨਾ ਹੋਵੇ ਅਤੇ ਉਹ ਤਪਸਵੀ ਜੋ ਅਗਿਆਨੀ ਹੋਵੇ।...

... ... ...

ਕਿਤਾ : ਬਲਕਾਨ ਵਿਚ ਮੈਂ ਇਕ ਤਪੱਸਵੀ ਕੋਲ ਗਿਆ, ਮੈਂ ਉਸ ਨੂੰ ਆਖਿਆ ਕਿ ਮੈਨੂੰ ਸਿਖਿਆ ਦੇਵੇ ਅਤੇ ਮੇਰੀ ਅਗਿਆਨਤਾ ਦੂਰ ਕਰੇ। ਉਸ ਨੇ ਆਖਿਆ ਕਿ ਹੇ ਵਿਦਵਾਨ ਮਿੱਟੀ ਵਾਂਗ ਸਹਿਨਸ਼ੀਲ ਹੋ ਜਾ ਜਾਂ ਜੋ ਕੁਝ ਤੂੰ ਪੜ੍ਹਿਆ ਹੈ ਉਸ ਨੂੰ ਮਿੱਟੀ ਵਿਚ ਦਬ ਦੇਹ।

... ... ...

## ਲਾਲਚ ਅਤੇ ਸੰਤੋਖ

ਫ਼ਰਦ : ਹੇ ਬੁਲਬੁਲ ! ਬਹਾਰ ਦੀ ਰੁੱਤ ਦੀ ਖ਼ੁਸ਼ਖ਼ਬਰੀ ਲਿਆ, ਭੈੜੀ ਖ਼ਬਰ ਦੁਰਭਾਗੇ ਉੱਲੂ ਲਈ ਛੱਡ ਦੇ।

ਕਹਾਵਤ : ਦਸ ਮਨੁੱਖ ਇਕੋ ਦਸਤਰਖ਼ਾਨ ਉਤੇ ਰੋਟੀ ਖਾ ਸਕਦੇ ਹਨ,

ਪਰ ਦੋ ਕੁੱਤੇ ਇਕ ਮੁਰਦਾਰ ਉਤੇ ਮਿਲਕੇ ਗੁਜ਼ਾਰਾ ਨਹੀਂ ਕਰ ਸਕਦੇ।

ਲਾਲਚੀ ਇਕ ਜਹਾਨ ਪ੍ਰਾਪਤ ਕਰਕੇ ਵੀ ਭੁੱਖਾ ਹੈ। ਅਤੇ ਸੰਤੋਖੀ ਇਕ ਰੋਟੀ ਨਾਲ ਰੱਜ ਜਾਂਦਾ ਹੈ।

## ਲਾਲਾਂ ਦੀ ਕਦਰ

ਸਿਆਣਿਆਂ ਕਿਹਾ ਹੈ ਕਿ ਸੰਤੁਸ਼ਟਤਾ-ਭਰਪੂਰ ਫ਼ਕੀਰੀ ਉਸ ਅਮੀਰੀ ਤੋਂ ਚੰਗੀ ਹੈ ਜੋ ਮਾਲ ਨਾਲ ਸ਼ੁਰੂ ਹੋਵੇ।

ਕਿਤਾ : ਪੰਛੀ ਦਾ ਬੱਚਾ ਅੰਡੇ ਤੋਂ ਨਿਕਲਣ ਸਾਰ ਚੋਗਾ ਮੰਗਦਾ ਹੈ। ਆਦਮੀ ਦੇ ਬੱਚੇ ਵਿਚ ਸੂਝ ਬੂਝ ਨਹੀਂ ਹੁੰਦੀ ਪੰਛੀ ਛੇਤੀ ਹੀ ਹੁਸ਼ਿਆਰ ਹੋ ਜਾਂਦਾ ਹੈ ਅਤੇ ਇਸੇ ਦਰਜੇ ਤਕ ਨਹੀਂ ਅਪੜਦਾ।

ਉਸਦੇ ਮੁਕਾਬਲੇ ਵਿਚ ਮਨੁੱਖ ਦਾ ਬੱਚਾ ਵਡਿੱਤਣ ਤੇ ਸਵੈਮਾਨ ਵਿਚ ਸਭ ਤੋਂ ਵੱਧ ਜਾਂਦਾ ਹੈ। ਸ਼ੀਸ਼ਾ ਹਰ ਥਾਂ ਮਿਲਦਾ ਹੈ ਇਸ ਲਈ ਕੋਈ ਵੱਧ ਮੁੱਲ ਨਹੀਂ। ਲਾਲ ਬੜੀ ਕਠਨਾਈ ਨਾਲ ਪ੍ਰਾਪਤ ਹੁੰਦਾ ਹੈ। ਇਸ ਲਈ ਇਸਦਾ ਬਹੁਤ ਵੱਧ ਮੁੱਲ ਹੈ।

... ... ...

## ਕਮੀਨਾ

ਕਿਤਾ : ਜੇਕਰ ਕੁੱਤੇ ਦੇ ਤੂੰ ਸੌ ਪੱਥਰ ਮਾਰੇਂ ਫੇਰ ਵੀ ਉਹ ਰੋਟੀ ਦੀ ਖਾਧੀ ਹੋਈ ਬੁਰਕੀ ਨਹੀਂ ਭੁਲਦਾ। ਜੇਕਰ ਕਮੀਨੇ ਦੀ ਸਾਰੀ ਉਮਰ ਪਾਲਣਾ ਕੀਤੀ ਜਾਵੇ ਉਹ ਇਕ ਬਹੁਤ ਨਿੱਕੀ ਜਿਹੀ ਗੱਲ ਉਤੇ ਲੜਨ ਲਗ ਪਵੇਗਾ।

— — —

ਫ਼ਰਦ : ਉਹ ਕਾਜ਼ੀ ਜੋ ਰਿਸ਼ਵਤ ਵਿਚ ਪੰਜ ਖੀਰੇ ਲੈ ਲਵੇ ਉਹ ਤੁਹਾਡੇ ਲਈ ਖਰਬੂਜ਼ਿਆਂ ਦੇ ਸੌ ਖੇਤ ਰਿਸ਼ਵਤ ਵਿਚ ਲੈਣ ਦਾ ਹੱਕ ਸਾਬਤ ਕਰ ਦੇਵੇਗਾ।

ਬੈਂਤ : ਇਕ ਪੁਰਸ਼, ਜਿਸ ਦੀ ਜੀਭ ਵੱਢੀ ਹੋਈ, ਬੋਲਾ ਅਤੇ ਗੂੰਗਾ ਹੋਇਆ ਕੋਨੇ ਵਿਚ ਬੈਠਾ ਹੈ।

ਉਹ ਉਸ ਮਨੁੱਖ ਤੋਂ ਚੰਗਾ ਹੈ, ਜਿਸ ਦੀ ਜੀਭ ਉਸ ਦੇ ਵੱਸ ਵਿਚ ਨਹੀਂ।

... ... ...

ਸ਼ਿਅਰ : ਜਿਹੜਾ ਵੀ ਉਸ (ਪਰਮਾਤਮਾ) ਦੀ ਕਿਰਪਾ ਦੀ ਛਤਰ ਛਾਇਆ ਹੇਠ ਹੈ, ਉਸਦੇ ਪਾਪ ਬੰਦਗੀ ਵਿਚ ਤੇ ਉਸਦੇ ਵੈਰੀ ਮਿੱਤਰਾਂ ਵਿਚ ਬਦਲ ਜਾਣਗੇ।

## ਨੇਕ ਝੂਠ

ਕਹਾਣੀ : ਮੈਂ ਇਕ ਬਾਦਸ਼ਾਹ ਬਾਰੇ ਸੁਣਿਆ ਕਿ ਉਸ ਨੇ ਇਕ ਕੈਦੀ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਉਸ ਮੰਦਭਾਗੇ ਨੇ ਨਿਰਾਸਤਾ ਵਿਚ ਬਾਦਸ਼ਾਹ ਨੂੰ ਗਾਲ੍ਹਾਂ ਕੱਢਣੀਆਂ ਅਤੇ ਭੈੜੇ ਬਚਨ ਆਖਣੇ ਸ਼ੁਰੂ ਕਰ ਦਿਤੇ, ਕਿਉਂਕਿ ਸਿਆਣਿਆਂ ਨੇ ਕਿਹਾ ਹੈ ਕਿ ਜਿਹੜਾ ਆਦਮੀ ਜਾਨ ਤੋਂ ਹੱਥ ਧੋ ਲੈਂਦਾ ਹੈ, ਉਹ ਜੋ ਕੁਝ ਉਸ ਦੇ ਦਿਲ ਵਿਚ ਆਉਂਦਾ ਹੈ ਕਹਿ ਦੇਂਦਾ ਹੈ।...

ਬਾਦਸ਼ਾਹ ਨੇ ਪੁੱਛਿਆ ਇਕ ਕੈਦੀ ਕੀ ਕਹਿੰਦਾ ਹੈ ? ਵਜ਼ੀਰਾਂ ਵਿਚੋਂ ਇਕ ਭਲੇ ਸੁਭਾ ਵਾਲੇ ਨੇ ਬੇਨਤੀ ਕੀਤੀ ਕਿ ਇਸ ਤੋਂ ਬਿਨਾਂ ਉਹ ਹੋਰ ਕੀ ਕਹੇਗਾ ਕਿ ਜੋ ਲੋਕ ਕ੍ਰੋਧ ਨੂੰ ਕਾਬੂ ਕਰ ਲੈਂਦੇ ਹਨ ਅਤੇ ਕਸੂਰਵਾਰਾਂ ਨੂੰ ਮੁਆਫ਼ ਕਰ ਦਿੰਦੇ ਹਨ, ਉਨ੍ਹਾਂ ਨੂੰ ਰੱਬ ਪਿਆਰ ਕਰਦਾ ਹੈ। ਬਾਦਸ਼ਾਹ ਨੂੰ ਉਸ ਤੇ ਤਰਸ ਆ ਗਿਆ ਅਤੇ ਉਸ ਦਾ ਖ਼ੂਨ ਮਾਫ਼ ਕਰ ਦਿੱਤਾ। ਦੂਜੇ ਵਜ਼ੀਰ ਨੇ ਜੋ ਪਹਿਲੇ ਵਜ਼ੀਰ ਦਾ ਵਿਰੋਧੀ ਸੀ, ਕਿਹਾ ਕਿ ਸਾਡੇ ਦਰਜੇ ਦੇ ਆਦਮੀਆਂ ਲਈ ਬਾਦਸ਼ਾਹ ਦੀ ਸੇਵਾ ਵਿਚ ਸੱਚ ਤੋਂ ਬਿਨਾ ਕਹਿਣਾ ਸੋਭਦਾ ਨਹੀਂ। ਇਸ ਕੈਦੀ ਨੇ ਬਾਦਸ਼ਾਹ ਨੂੰ ਬੁਰਾ ਭਲਾ ਆਖਿਆ ਅਤੇ ਗਾਲ੍ਹਾਂ ਕਢੀਆਂ ਹਨ।

ਬਾਦਸ਼ਾਹ ਕ੍ਰੋਧਵਾਨ ਹੋਇਆ ਤੇ ਆਪਣਾ ਮੂੰਹ ਭੁਆ ਲਿਆ ਅਤੇ ਆਖਿਆ ਕਿ ਸਾਨੂੰ ਤੇਰੀ ਸੱਚੀ ਗੱਲ ਨਾਲੋਂ

ਉਸਦਾ ਝੂਠ ਬਹੁਤ ਚੰਗਾ ਲਗਾ ਹੈ, ਕਿਉਂਕਿ ਉਸ ਨੇ ਝੂਠ ਸ਼ੁਭ ਭਾਵਨਾ ਨਾਲ ਆਖਿਆ ਸੀ ਅਤੇ ਤੇਰੇ ਸੱਚ ਦੀ ਨੀਂਹ ਬੁਰਾਈ ਉੱਤੇ ਹੈ ਇਸੇ ਲਈ ਸਿਆਣਿਆਂ ਨੇ ਆਖਿਆ ਹੈ।

"ਨੇਕ ਝੂਠ ਫਸਾਦੀ ਸੱਚ ਨਾਲੋਂ ਚੰਗਾ ਹੈ"

... ... ...

## ਅਤਿਆਚਾਰ

ਮਸਨਵੀ : ਅਤਿਆਚਾਰ ਕਰਨ ਵਾਲਾ ਕੀ ਰਾਜ ਕਰ ਸਕਦਾ ਹੈ ?

ਕਿਉਂਕਿ ਬਘਿਆੜ ਤੋਂ ਭੇਡਾਂ ਚਰਾਉਣ ਦਾ ਕੰਮ ਨਹੀਂ ਹੋ ਸਕਦਾ।

ਉਹ ਬਾਦਸ਼ਾਹ ਜੋ ਅਤਿਆਚਾਰ ਦੀ ਨੀਂਹ ਰਖਦਾ ਹੈ ਆਪਣੇ ਦੇਸ਼ ਦੀ ਕੰਧ ਦੀ ਨੀਂਹ ਨੂੰ ਪੁਟਦਾ ਹੈ।

... ...

## ਆਰਾਮ ਦੀ ਕਦਰ

ਕਹਾਣੀ : ਇਕ ਬਾਦਸ਼ਾਹ ਇਕ ਨਿਜੀ ਸੇਵਕ ਨਾਲ ਬੇੜੀ ਵਿਚ ਬੈਠਾ ਸੀ। ਉਸ ਸੇਵਕ ਨੇ ਪਹਿਲਾਂ ਕਦੇ ਦਰਿਆ ਨਹੀਂ ਸੀ ਵੇਖਿਆ। ਉਸ ਨੂੰ ਬੇੜੀ ਦੀ ਕਠਨਾਈ ਦਾ ਪਤਾ ਨਹੀਂ ਸੀ। ਉਸ ਰੋਣਾ ਪਿਟਣਾ ਸ਼ੁਰੂ ਕਰ ਦਿਤਾ ਅਤੇ ਕੰਬਣ ਲਗ ਪਿਆ। ਉਸ ਦੇ ਕਾਰਨ ਬਾਦਸ਼ਾਹ ਦੀ ਪਰਸੰਨਤਾ ਵਿਚ ਫਰਕ ਆ ਗਿਆ। ਬਾਦਸ਼ਾਹ ਲਈ ਬਰਦਾਸ਼ਤ ਕਰਨਾ ਕਠਿਨ ਹੋ ਗਿਆ। ਉਸ ਨੂੰ ਇਸ ਦਾ ਕੋਈ ਇਲਾਜ ਨਾ ਸੁੱਝਿਆ। ਇਕ ਸਿਆਣਾ ਉਸ ਬੇੜੀ ਵਿਚ ਬੈਠਾ ਸੀ। ਉਸਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਜੇ ਆਪਦਾ ਹੁਕਮ ਹੋਵੇ ਮੈਂ ਇਸਨੂੰ ਚੁੱਪ ਕਰਾ ਦਿਆਂ। ਬਾਦਸ਼ਾਹ ਨੇ ਆਖਿਆ ਆਪ ਦੀ ਬੜੀ ਕਿਰਪਾ ਹੋਵੇਗੀ। ਉਸ (ਸਿਆਣੇ) ਨੇ ਹੁਕਮ ਦਿਤਾ ਕਿ ਸੇਵਕ ਨੂੰ ਦਰਿਆ ਵਿਚ ਲਟਕਾ ਦਿਓ। ਉਸ ਸੇਵਕ ਨੇ ਕਈ ਗੋਤੇ ਖਾਧੇ। ਇਸ ਉਪਰੰਤ ਉਸਦੇ ਵਾਲ ਫੜਕੇ ਉਸਨੂੰ ਬੇੜੀ ਦੇ ਅੱਗੇ ਲੈ ਆਏ ਅਤੇ ਉਹਨੂੰ ਬੇੜੀ ਦੇ ਪਤਵਾਰ ਨਾਲ ਬੰਨ੍ਹ ਦਿਤਾ। ਜਦ ਉਹ ਪਾਣੀ ਤੋਂ ਬਾਹਰ ਨਿਕਲਿਆ, ਸ਼ਾਂਤੀ ਨਾਲ ਕੋਨੇ ਵਿਚ ਬਹਿ ਗਿਆ। ਬਾਦਸ਼ਾਹ ਬੜਾ ਅਸਚਰਜ ਹੋਇਆ ਅਤੇ ਉਸਨੇ ਪੁਛਿਆ ਕਿ ਇਸ ਵਿਚ ਕੀ ਸਿਆਣਪ ਹੈ। ਸਿਆਣੇ ਨੇ ਬੇਨਤੀ ਕੀਤੀ ਕਿ ਪਹਿਲਾਂ ਉਸਨੇ ਡੁੱਬਣ ਦੇ ਕਸ਼ਟ ਨੂੰ ਨਹੀਂ ਸੀ ਵੇਖਿਆ ਅਤੇ ਉਹ ਕਿਸ਼ਤੀ ਵਿਚ ਬੈਠਣ ਦੇ ਸੁਖ ਨੂੰ ਨਹੀਂ ਸੀ ਜਾਣਦਾ। ਆਰਾਮ ਦੀ ਕਦਰ ਉਹ ਜਾਣਦਾ ਹੈ ਜੋ ਕਿਸੇ ਕਸ਼ਟ ਵਿਚ ਫਸਿਆ ਹੋਵੇ।

## ਮਰ ਗਿਆ ਚੰਗਾ

ਕਹਾਣੀ : ਇਕ ਸੰਤ ਬਗਦਾਦ ਵਿਚ ਆਇਆ। ਲੋਕਾਂ ਨੇ ਯੂਸਫ ਦੇ ਪੁਤਰ ਹੱਜਾਜ ਨੂੰ ਖਬਰ ਦਿਤੀ। ਉਸਨੇ ਉਸ ਨੂੰ ਸਦਿਆ ਤੇ ਬੇਨਤੀ ਕੀਤੀ ਕਿ ਮੇਰੀ ਭਲਾਈ ਲਈ ਪ੍ਰਾਰਥਨਾ ਕਰ। ਸੰਤ ਨੇ ਕਿਹਾ ਕਿ ਹੇ ਪਰਮਾਤਮਾ, ਇਸ ਦੀ ਜਾਨ ਕੱਢ ਲੈ। ਹਜਾਜ ਨੇ ਕਿਹਾ ਕਿ ਇਹ ਕੀ ਅਰਦਾਸ ਹੈ। ਸੰਤ ਨੇ ਉਤਰ ਦਿਤਾ ਕਿ ਤੇਰੇ ਅਤੇ ਸਾਰੇ ਮੁਸਲਮਾਨਾਂ ਦੀ ਭਲਾਈ ਲਈ ਅਰਦਾਸ ਹੈ।

ਮਸਨਵੀ : ਹੇ ਬਲਵਾਨ ! ਨਿਰਬਲਾਂ ਨੂੰ ਦੁਖ ਦੇਣ ਵਾਲੇ ਇਹ ਤੇਰਾ ਬਾਜ਼ਾਰ ਕਦ ਤਕ ਗਰਮ ਰਹੇਗਾ। ਤੇਰੀ ਇਹ ਬਾਦਸ਼ਾਹਤ ਕਿਸ ਕੰਮ ? ਤੇਰੀ ਮੌਤ ਚੰਗੀ ਕਿਉਂਕਿ ਤੂੰ ਲੋਕਾਂ ਨੂੰ ਕਸ਼ਟ ਦੇਣ ਵਾਲਾ ਹੈਂ।

ਕਹਾਣੀ : ਅਨਿਆਈ ਬਾਦਸ਼ਾਹਾਂ ਵਿਚੋਂ ਇਕ ਬਾਦਸ਼ਾਹ ਨੇ ਇਕ ਪਰਮਾਤਮਾ ਤੋਂ ਪੁਛਿਆ ਕਿ ਕਿਹੜੀ ਤਪੱਸਿਆ ਸਭ ਤੋਂ ਚੰਗੀ ਹੈ। ਪਰਮਾਤਮਾ ਨੇ ਉਤਰ ਦਿੱਤਾ ਤੇਰੇ ਲਈ ਦੁਪਹਿਰ ਦਾ ਸੌਣਾ ਤਾਂ ਜੋ ਇਸ ਥੋਹੜੇ ਸਮੇਂ ਵਿਚ ਪਰਜਾ ਨੂੰ ਦੁਖੀ ਨਾ ਕਰੇ।

ਕਾਰੂੰ ਮਰ ਗਿਆ, ਉਸ ਕੋਲ ਚਾਲੀ ਖਜ਼ਾਨੇ ਸਨ
ਨੌਸ਼ੇਰਵਾਂ ਨਹੀਂ ਮੋਇਆ ਕਿਉਂਕਿ ਉਸ ਨੇ
ਨੇਕ ਸੁਭਾ ਨਹੀਂ ਛਡਿਆ।

## ਨਿਆਂ

ਕਹਾਣੀ : ਬਾਦਸ਼ਾਹਾਂ ਵਿਚੋਂ ਇਕ ਨੂੰ ਅਜੇਹਾ ਭੈੜਾ ਰੋਗ ਲਗ ਗਿਆ ਕਿ ਉਸਦਾ ਹਾਲ ਨਾ ਦੁਹਰਾਣਾ ਹੀ ਚੰਗਾ ਹੈ। ਯੂਨਾਨ ਦੇ ਹਕੀਮਾਂ ਦਾ ਟੋਲਾ ਇਸ ਗਲ ਉਤੇ ਸਹਿਮਤ ਹੋ ਗਿਆ ਕਿ ਇਸ ਰੋਗ ਦੀ ਕੋਈ ਦਵਾ ਨਹੀਂ ਸਿਵਾ ਉਸ ਆਦਮੀ ਦੇ ਪਿੱਤੇ ਦੇ ਜੋ ਇਨ੍ਹਾਂ ਗੁਣਾਂ ਵਾਲਾ ਹੋਵੇ। ਬਾਦਸ਼ਾਹ ਨੇ ਪਿੱਤਾ ਲਿਆਉਣ ਦਾ ਹੁਕਮ ਦਿਤਾ। ਇਕ ਕਿਸਾਨ ਦੇ ਪੁਤਰ ਨੂੰ ਲੈ ਆਏ। ਉਹ ਮੁੰਡਾ ਉਹੋ ਜਿਹੇ ਗੁਣ ਰਖਦਾ ਸੀ ਜਿਹੋ ਜਿਹੇ ਯੂਨਾਨੀ ਹਕੀਮਾਂ ਨੇ ਆਖੇ ਸਨ। ਉਸਦੇ ਮਾਪਿਆਂ ਨੂੰ ਸਦਿਆ ਅਤੇ ਬੇਹਿਸਾਬ ਦੌਲਤ ਦੇ ਕੇ ਉਹਨਾਂ ਨੂੰ ਖੁਸ਼ ਕਰ ਲਿਆ। ਕਾਜ਼ੀ ਨੇ ਨਿਰਣਾ ਦੇ ਦਿਤਾ ਕਿ ਬਾਦਸ਼ਾਹ ਦੇ ਬਚਾਉਣ ਲਈ ਪਰਜਾ ਵਿਚੋਂ ਇਕ ਆਦਮੀ ਦਾ ਖੂਨ ਕਰਨਾ ਠੀਕ ਹੈ। ਜਲਾਦ ਨੇ ਮਾਰਨ ਦਾ ਇਰਾਦਾ ਕੀਤਾ। ਮੁੰਡੇ ਨੇ ਆਪਣਾ ਸਿਰ ਅਸਮਾਨ ਵਲ ਕੀਤਾ ਅਤੇ ਮੁਸਕਰਾਇਆ। ਬਾਦਸ਼ਾਹ ਨੇ ਪੁਛਿਆ ਕਿ ਇਸ ਹਾਲਤ ਵਿਚ ਮੁਸਕਰਾਉਣ ਦਾ ਕੀ ਕਾਰਨ ਹੈ। ਉਸ ਨੇ ਉਤਰ ਦਿਤਾ

ਕਿ ਪੁਤਰ ਦਾ ਨਖਰਾ ਮਾਪਿਆਂ ਉਤੇ ਹੁੰਦਾ ਹੈ। ਝਗੜਾ ਕਾਜ਼ੀਆਂ ਅਗੇ ਲਿਆਂਦਿਆ ਜਾਂਦਾ ਹੈ ਅਤੇ ਨਿਆਂਇ ਬਾਦਸ਼ਾਹ ਪਾਸੋਂ ਮੰਗੀ ਦਾ ਹੈ। ਹੁਣ ਮੇਰੇ ਮਾਪਿਆਂ ਨੇ ਥੋੜ੍ਹੇ ਮਾਲ ਲਈ ਮੌਤ ਦੇ ਸਪੁਰਦ ਕਰ ਦਿਤਾ ਅਤੇ ਕਾਜ਼ੀ ਨੇ ਕਤਲ ਦਾ ਫੈਸਲਾ ਦੇ ਦਿਤਾ ਹੈ। ਸਮਰਾਟ ਆਪਣੀ ਭਲਾਈ ਮੇਰੀ ਮੌਤ ਵਿਚ ਵੇਖਦਾ ਹੈ। ਸਿਵਾਏ ਵੱਡੇ ਪਰਮਾਤਮਾ ਤੋਂ ਮੇਰੀ ਕੋਈ ਓਟ ਨਹੀਂ।

ਬੋਧ : ਮੈਂ ਤੇਰੇ ਅੱਤਿਆਚਾਰ ਦੀ ਕਿਸ ਅਗੇ ਫਰਿਆਦ ਕਰਾਂ ਤੇਰੇ ਪਾਸੋਂ ਹੀ ਤੇਰੇ ਵਿਰੁਧ ਸ਼ਕਾਇਤ ਦਾ ਨਿਆਂਇ ਮੰਗਦਾ ਹਾਂ। ਬਾਦਸ਼ਾਹ ਉਤੇ ਇਸ ਗਲ ਦਾ ਬੜਾ ਪ੍ਰਭਾਵ ਪਿਆ। ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਸ ਨੇ ਕਿਹਾ ਕਿ ਅਜਿਹੇ ਬੇ-ਗੁਨਾਹ ਬੱਚੇ ਦੇ ਮਾਰਨ ਨਾਲੋਂ ਮੇਰਾ ਮਰਨਾ ਚੰਗਾ ਹੈ। ਉਸਦਾ ਸਿਰ ਅਤੇ ਅੱਖੀਆਂ ਚੁੰਮੀਆਂ ਉਸ ਨੂੰ ਆਪਣੀ ਬੁਕਲ ਵਿਚ ਲਿਆ ਅਤੇ ਛੱਡ ਦਿਤਾ। ਉਸ ਨੂੰ ਬੇਹਿਸਾਬ ਮਾਇਆ ਦਿਤੀ। ਕਹਿੰਦੇ ਹਨ ਕਿ ਉਹ ਬਾਦਸ਼ਾਹ ਉਸੇ ਸਾਲ ਵਿਚ ਅਰੋਗ ਹੋ ਗਿਆ।

... ... ...

### ਪਰਜਾ ਤੇ ਬਾਦਸ਼ਾਹ

ਕਹਾਣੀ : ਇਕ ਇਕੱਲਾ ਰਹਿਣ ਵਾਲਾ ਸੰਤ ਜੰਗਲ ਵਿਚ ਰਹਿੰਦਾ ਸੀ। ਇਕ ਬਾਦਸ਼ਾਹ ਉਸ ਕੋਲ ਗਿਆ। ਕਿਉਂਕਿ ਸੰਤ ਸੰਤੋਖ ਦੇ ਦੇਸ਼ ਦਾ ਮਾਲਕ ਹੈ, ਉਸਨੇ ਬਾਦ-ਸ਼ਾਹ ਵਲ ਧਿਆਨ ਨਾ ਦਿਤਾ। ਸਮਰਾਟ ਰਾਜ ਦੇ ਦਬਦਬੇ ਕਾਰਨ ਕ੍ਰੋਧਵਾਨ ਹੋਇਆ ਅਤੇ ਕਿਹਾ ਗੁਦੜੀ ਪਾਉਣ ਵਾਲੇ ਡੰਗਰਾਂ ਜਿਹੇ ਹਨ, ਉਨ੍ਹਾਂ ਵਿਚ ਆਦਮੀਅਤ ਅਤੇ ਯੋਗਤਾ ਨਹੀਂ। ਵਜ਼ੀਰ ਉਸ ਦੇ ਨੇੜੇ ਆਇਆ ਅਤੇ ਕਿਹਾ ਹੇ ਨੇਕਵਾਨ। ਰਾਜ ਦਾ ਸਮਰਾਟ ਤੇਰੇ ਕੋਲ ਆਇਆ, ਤੂੰ ਉਸਦੀ ਕੋਈ ਸੇਵਾ ਅਤੇ ਸਤਿਕਾਰ ਨਾ ਕੀਤਾ। ਸੰਤ ਨੇ ਕਿਹਾ ਕਿ ਉਸ ਨੂੰ ਕਹੋ ਕਿ ਸਤਿਕਾਰ ਦੀ ਆਸ ਉਸਤੋਂ ਰਖ, ਜਿਸ ਨੂੰ ਤੇਥੋਂ ਸੰਪਤੀ ਦੀ ਲੋੜ ਹੋਵੇ। ਉਸ ਨੂੰ ਦਸੋ ਕਿ ਬਾਦਸ਼ਾਹ ਪਰਜਾ ਦੀ ਰਾਖੀ ਲਈ ਹੈ ਅਤੇ ਪਰਜਾ ਬਾਦਸ਼ਾਹ ਦੇ ਸਤਿਕਾਰ ਲਈ ਨਹੀਂ......

ਬਾਦਸ਼ਾਹ ਨੂੰ ਸੰਤ ਦੇ ਬਚਨ ਚੰਗੇ ਲੱਗੇ। ਉਸ ਨੇ ਕਿਹਾ ਕਿ ਮੈਥੋਂ ਕੁਝ ਮੰਗ। ਸੰਤ ਨੇ ਕਿਹਾ ਕਿ ਮੈਂ ਇਹ ਚਾਹੁੰਦਾ ਹਾਂ ਕਿ ਫੇਰ ਕਦੇ ਮੈਨੂੰ ਮਿਲਣ ਦਾ ਕਸ਼ਟ ਨਾ ਕਰੀਂ। ਬਾਦਸ਼ਾਹ ਨੇ ਕਿਹਾ ਕਿ ਮੈਨੂੰ ਉਪਦੇਸ਼ ਕਰੋ। ਸੰਤ ਨੇ ਕਿਹਾ :

ਦੋਹਾ : ਜਦਕਿ ਸੰਪਤੀ ਤੇਰੇ ਹੱਥ ਵਿਚ ਹੈ ਇਸ ਦੀ ਕਦਰ ਕਰ ਕਿਉਂਕਿ ਇਹ ਮਾਇਆ ਅਤੇ ਦੇਸ਼ ਇਕ ਪਾਸੋਂ ਦੂਜੇ ਕੋਲ ਬਦਲਦਾ ਰਹਿੰਦਾ ਹੈ।

### ਪਰਮਾਤਮਾ ਦੇ ਮਿੱਤਰ

ਕਹਾਣੀ : ਵਜ਼ੀਰਾਂ ਵਿਚੋਂ ਇਕ ਜਨੂੰਨੀ ਮਿਸਤ੍ਰੀ ਕੋਲ ਗਿਆ ਅਤੇ ਅਸੀਸ ਮੰਗੀ ਅਤੇ ਬੇਨਤੀ ਕੀਤੀ ਕਿ ਮੈਂ ਦਿਨ ਤੇ ਰਾਤ ਬਾਦਸ਼ਾਹ ਦੀ ਸੇਵਾ ਵਿਚ ਲਗਾ ਰਹਿੰਦਾ ਹਾਂ। ਉਸ ਦੇ ਅਹਿਸਾਨਾਂ ਦਾ ਉਮੀਦਵਾਰ ਅਤੇ ਦੰਡਾਂ ਤੋਂ ਡਰਦਾ ਰਹਿੰਦਾ ਹਾਂ। ਜਨੂੰਨ ਰੋਇਆ ਅਤੇ ਕਿਹਾ ਕਿ ਜੇ ਮੈਂ ਬਜ਼ੁਰਗੀ ਵਾਲੇ ਪ੍ਰਮਾਤਮਾ ਤੋਂ ਇਸ ਤਰ੍ਹਾਂ ਡਰਦਾ ਹੁੰਦਾ ਜਿਵੇਂ ਤੂੰ ਬਾਦਸ਼ਾਹ ਤੋਂ, ਤਾਂ ਮੈਂ ਪਰਮਾਤਮਾ ਦੇ ਮਿਤਰਾਂ ਵਿਚੋਂ ਹੁੰਦਾ......

### ਜੌਂ ਦੀ ਰੋਟੀ ਚੰਗੀ

ਕਹਾਣੀ : ਦੋ ਭਰਾ ਸਨ। ਇਕ ਕਿਸੇ ਸਮਰਾਟ ਦੀ ਸੇਵਾ ਕਰਦਾ ਸੀ ਅਤੇ ਦੂਸਰਾ ਮਿਹਨਤ ਮਜ਼ਦੂਰੀ। ਇਕ ਵਾਰ ਅਮੀਰ ਨੇ ਆਪਣੇ ਗਰੀਬ ਭਰਾ ਨੂੰ ਕਿਹਾ ਕਿ ਤੂੰ ਬਾਦਸ਼ਾਹ ਦੀ ਸੇਵਾ ਕਿਉਂ ਨਾ ਕੀਤੀ ਤਾਂ ਜੋ ਸਖਤ ਕੰਮ ਤੋਂ ਬਚ ਜਾਂਦਾ। ਉਸ ਨੇ ਉਤਰ ਦਿਤਾ ਤੂੰ ਕੰਮ ਕਿਉਂ ਨਹੀਂ ਕਰਦਾ, ਤਾਂ ਜੋ ਤੂੰ ਮੁਕਤੀ ਪ੍ਰਾਪਤ ਕਰ ਲਏਂ, ਕਿਉਂਕਿ ਸਿਆਣਿਆਂ ਨੇ ਕਿਹਾ ਹੈ ਕਿ ਜੌਆਂ ਦੀ ਰੋਟੀ ਖਾ ਕੇ ਬਹਿਣਾ, ਸੁਨਹਿਰੀ ਪੇਟੀ ਬੰਨ੍ਹਣ ਅਤੇ ਗੁਲਾਮੀ ਵਿਚ ਖਲੋਣ ਨਾਲੋਂ ਚੰਗਾ ਹੈ।

ਬੰਤ : ਅਮੀਰ ਦੀ ਗੁਲਾਮੀ ਵਿਚ ਛਾਤੀ ਉਤੇ ਹੱਥ ਰੱਖ ਕੇ ਖਲੋਣ ਨਾਲੋਂ, ਆਪਣੇ ਹੱਥ ਨਾਲ ਸੜਦਾ ਹੋਇਆ ਚੂਨਾ ਗੁੰਨ੍ਹਣਾ ਚੰਗਾ ਹੈ।

ਕਿਤਾ : ਮੇਰੀ ਅਮੁਲੀ ਉਮਰ ਇਸੇ ਵਿਚ ਲੰਘ ਗਈ ਕਿ ਗਰਮੀ ਵਿਚ ਕੀ ਖਾਵਾਂ ਅਤੇ ਸਰਦੀ ਵਿਚ ਕੀ ਪਾਵਾਂ।

ਹੇ ਅਸੰਤੁਸ਼ਟ ਪੇਟ! ਇਕ ਰੋਟੀ ਉਤੇ ਸੰਤੋਖ ਕਰ ਤਾਂ ਜੋ ਤੂੰ ਗੁਲਾਮੀ ਵਿਚ ਆਪਣੀ ਪਿੱਠ ਦੂਹਰੀ ਨਾ ਕਰੇਂ।

### ਵੈਰੀ ਮਰਨ ਤੇ

ਇਕ ਬੰਦਾ ਨਿਆਂਕਾਰ ਨੌਸ਼ੇਰਵਾਂ ਅਗੇ ਇਕ ਚੰਗੀ ਖਬਰ ਲਿਆਇਆ ਅਤੇ ਉਸ ਨੇ ਕਿਹਾ ਕਿ ਤੇਰਾ ਫਲਾਣਾ ਵੈਰੀ ਪਰਮਾਤਮਾ ਨੇ ਚੁਕ ਲਿਆ ਹੈ। ਨੌਸ਼ੇਰਵਾਂ ਨੇ ਕਿਹਾ ਕਿ ਕੀ ਤੂੰ ਇਹ ਵੀ ਸੁਣਿਆ ਹੈ ਕਿ ਉਹ ਪਰਮਾਤਮਾ ਮੈਨੂੰ ਛੱਡ ਦੇਵੇਗਾ?

ਫਰਦ : ਜੇ ਵੈਰੀ ਮਰ ਜਾਵੇ ਪ੍ਰਸੰਨਤਾ ਦੀ ਗਲ ਨਹੀਂ

ਕਿਉਂਕਿ ਮੇਰਾ ਜੀਵਨ ਵੀ ਮਦਦੀ ਨਹੀਂ ਹੈ।

### ਨੀਂਦ ਚੰਗੀ

ਕਹਾਣੀ : ਮੈਨੂੰ ਯਾਦ ਹੈ ਕਿ ਮੈਂ ਬਚਪਨ ਵਿਚ ਪੂਜਾ ਪਾਠ ਕਰਨ ਵਾਲਾ, ਪੂਜਾ ਲਈ ਰਾਤ ਨੂੰ ਜਾਗਣ ਵਾਲਾ, ਤਪੱਸਵੀ ਬੁੱਢੀਆਂ ਗਲਾਂ ਤੋਂ ਬਚਣ ਵਾਲਾ ਸਾਂ। ਇਕ ਰਾਤ ਮੈਂ ਆਪਣੇ ਪਿਤਾ, ਉਹਨਾਂ ਉਤੇ ਪਰਮਾਤਮਾ ਦੀ ਕਿਰਪਾ ਹੋਵੇ, ਕੋਲ ਬੈਠਾ ਸਾਂ ਅਤੇ ਸਾਰੀ ਰਾਤ ਅੱਖ ਨਾ ਲਾਈ ਅਤੇ ਕੁਰਾਨ ਸ਼ਰੀਫ ਮੇਰੀ ਕੁਛੜ ਵਿਚ ਸੀ। ਇਕ ਟੋਲਾ ਸਾਡੇ ਨੇੜੇ ਸੁੱਤਾ ਪਿਆ ਰਿਹਾ। ਮੈਂ ਆਪਣੇ ਪਿਤਾ ਨੂੰ ਆਖਿਆ ਕਿ ਇਸ ਟੋਲੇ ਵਿਚੋਂ ਇਕ ਵੀ ਸਿਰ ਨਹੀਂ ਚੁੱਕਦਾ ਕਿ ਨਮਾਜ਼ ਪੜ੍ਹ ਲਏ। ਅਜਿਹੇ ਸੁੱਤੇ ਹਨ ਜਿਵੇਂ ਮਰ ਗਏ ਹਨ। ਉਸ ਨੇ ਉੱਤਰ ਦਿਤਾ, "ਹੇ ਪਿਆਰੇ ਜੇ ਤੂੰ ਵੀ ਸੌਂ ਜਾਂਦਾ ਤਾਂ ਲੋਕਾਂ ਦੀ ਨਿੰਦਾ ਕਰਨ ਤੋਂ ਚੰਗਾ ਸੀ।"

### ਪਾਪਾਂ ਨਾਲੋਂ ਦੁਖ ਚੰਗਾ

ਕਹਾਣੀ : ਮੈਂ ਇਕ ਪਵਿੱਤਰ ਪੁਰਸ਼ ਨੂੰ ਸਾਗਰ ਦੇ ਕੰਢੇ ਵੇਖਿਆ ਉਸ ਨੂੰ ਚੀਤੇ ਦੇ ਵੱਟ ਲਗੇ ਹੋਏ ਸਨ। ਕਿਸੇ ਦਵਾ ਤੋਂ ਠੀਕ ਨਹੀਂ ਸਨ ਹੋਏ। ਇਕ ਸਮੇਂ ਤੋਂ ਇਸੇ ਤਕਲੀਫ ਵਿਚ ਸੀ। ਉਹ ਪਰਮਾਤਮਾ ਦਾ ਧਨਵਾਦ ਨਿਤ ਕਰਦਾ ਸੀ। ਲੋਕਾਂ ਨੇ ਉਸ ਤੋਂ ਪੁਛਿਆ ਕਿ ਤੂੰ ਇਸ ਗਲ ਦਾ ਸ਼ੁਕਰ ਕਰਦਾ ਹੈਂ? ਉਸ ਉਤਰ ਦਿਤਾ ਕਿ ਧਨਵਾਦ ਇਸ ਗੱਲ ਦਾ ਹੈ ਕਿ ਮੈਂ ਮੁਸੀਬਤ ਵਿਚ ਹੀ ਫਸਿਆ ਹੋਇਆ ਹਾਂ ਪਾਪਾਂ ਵਿਚ ਤਾਂ ਨਹੀਂ।

### ਪਰਮਾਤਮਾ ਦਾ ਦਰ

ਕਹਾਣੀ : ਬਾਦਸ਼ਾਹਾਂ ਵਿਚੋਂ ਇਕ ਨੇ ਇਕ ਪਰਮਾਤਮਾ ਨੂੰ ਵੇਖਿਆ ਅਤੇ ਪੁਛਿਆ ਕਿ ਤੈਨੂੰ ਕਦੇ ਸਾਡੀ ਯਾਦ ਵੀ ਆਉਂਦੀ ਹੈ। ਪਰਮਾਤਮਾ ਨੇ ਉੱਤਰ ਦਿਤਾ ਕਿ ਹਾਂ, ਉਸ ਵੇਲੇ ਜਦ ਮੈਨੂੰ ਪਰਮਾਤਮਾ ਵਿਸਰ ਜਾਂਦਾ ਹੈ।

ਫਰਦ : ਉਹ ਮਨੁੱਖ ਜਿਸ ਨੂੰ ਪਰਮਾਤਮਾ ਆਪਣੇ ਦਰ ਤੋਂ ਨਸਾ ਦਿੰਦਾ ਹੈ ਹਰ ਪਾਸੇ ਭਜਦਾ ਹੈ।

ਜਿਸ ਨੂੰ ਉਹ (ਪਰਮਾਤਮਾ) ਆਪਣੇ ਕੋਲ ਸਦਦਾ ਹੈ, ਉਹ ਹੋਰ ਕਿਸੇ ਦੇ ਦਰ ਤੇ ਨਹੀਂ ਜਾਂਦਾ।

### ਨਰਕ ਸੁਰਗ

ਕਹਾਣੀ : ਇਕ ਸਤਿਵਾਦੀ ਨੇ ਸੁਪਨੇ ਵਿਚ ਵੇਖਿਆ ਕਿ ਬਾਦਸ਼ਾਹ ਸੁਰਗ ਵਿਚ ਹੈ ਅਤੇ ਪਰਮਾਤਮਾ ਨਰਕ ਵਿਚ। ਉਸ ਨੇ ਪੁਛਿਆ ਪਹਿਲੇ ਦੀ ਉੱਚਤਾ ਅਤੇ ਦੂਜੇ ਦੇ ਘਟਣ ਦਾ ਕੀ ਕਾਰਨ ਹੈ। ਕਿਉਂਕਿ ਲੋਕ ਤਾਂ ਇਸ ਗੱਲ ਤੋਂ ਉਲਟ ਵਿਚਾਰਦੇ ਸਨ। ਆਵਾਜ਼ ਆਈ ਕਿ ਬਾਦਸ਼ਾਹ ਪਰਮਾਤਮਾਵਾਂ ਉਤੇ ਵਿਸ਼ਵਾਸ ਰਖਣ ਕਰਕੇ ਸੁਰਗ ਵਿਚ ਹੈ। ਅਤੇ ਉਹ ਪਰਮਾਤਮਾ ਬਾਦਸ਼ਾਹਾਂ ਨਾਲ ਮਿਤਰਤਾ ਕਰਨ ਦੇ ਕਾਰਨ ਨਰਕ ਵਿਚ।

### ਗਰੀਬ ਨੂੰ ਦੇ

ਕਿਤਾ : ਚੰਗੇ ਸਮੇਂ ਵਿਚ ਗਰੀਬਾਂ ਦਾ ਧਿਆਨ ਰੱਖ, ਕਿਉਂਕਿ ਟੁਟੇ ਦਿਲਾਂ ਨੂੰ ਜੋੜਨ ਤੋਂ ਕਸ਼ਟ ਟਲ ਜਾਂਦਾ ਹੈ ਜਦ ਕੋਈ ਮੰਗਣ ਵਾਲਾ ਤੇਥੋਂ ਹੱਥ ਕੇ ਮੰਗੇ, ਉਸ ਨੂੰ ਦੇ, ਨਹੀਂ ਤਾਂ ਕੋਈ ਅਤਿਆਚਾਰ ਕਰਨ ਵਾਲਾ ਜ਼ੋਰ ਨਾਲ ਖੋਹ ਲਵੇਗਾ।

### ਚੱਜ ਆਚਾਰ

ਕਹਾਣੀ : ਲੋਕਾਂ ਨੇ ਲੁਕਮਾਨ ਤੋਂ ਪੁਛਿਆ ਕਿ ਤੂੰ ਚੱਜ ਆਚਾਰ ਕਿਸ ਤੋਂ ਸਿਖਿਆ ਹੈ। ਉਸ ਨੇ ਉੱਤਰ ਦਿਤਾ ਚੱਜ ਆਚਾਰ ਤੋਂ ਹੀਣੇ ਲੋਕਾਂ ਤੋਂ। ਜੋ ਉਹਨਾਂ ਦਾ ਕਰਮ ਮੇਰੀ ਨਜ਼ਰ ਵਿਚ ਚੰਗਾ ਨਾ ਲੱਗਾ, ਮੈਂ ਉਸ ਤੋਂ ਬਚਿਆ।

### ਭੋਜਨ

ਕਹਾਣੀ : ਇਕ ਤਪੱਸਵੀ ਬਾਰੇ ਕਹਾਣੀ ਕਹੀ ਜਾਂਦੀ ਹੈ ਕਿ ਉਹ ਰਾਤ ਨੂੰ ਦਸ ਸੇਰ ਖੁਰਾਕ ਖਾਂਦਾ ਅਤੇ ਸਵੇਰ ਤੀਕ ਕੁਰਾਨ ਸ਼ਰੀਫ ਦਾ ਇਕ ਪਾਠ ਸਮਾਪਤ ਕਰ ਦਿੰਦਾ। ਇਕ ਸੰਤ ਨੇ ਇਹ ਸੁਣਿਆ ਅਤੇ ਕਿਹਾ ਕਿ ਜੇਕਰ ਅੱਧੀ ਰੋਟੀ ਖਾਂਦਾ ਅਤੇ ਸੌਂ ਜਾਂਦਾ, ਇਸ ਤੋਂ ਬਹੁਤ ਚੰਗਾ ਹੁੰਦਾ।

ਕਿਤਾ : ਆਪਣੇ ਪੇਟ ਨੂੰ ਭੋਜਨ ਤੋਂ ਖਾਲੀ ਰੱਖ,
ਤਾਂ ਜੋ ਤੂੰ ਪਰਮਾਤਮਾ ਦੇ ਗਿਆਨ ਦਾ ਪ੍ਰਕਾਸ਼ ਵੇਖੇਂ
ਤੂੰ ਦਰਸ਼ਨ ਤੋਂ ਇਸ ਲਈ ਖਾਲੀ ਹੈਂ
ਕਿ ਤੂੰ ਨੱਕ ਤੀਕ ਭੋਜਨ ਨਾਲ ਭਰਿਆ ਹੋਇਆ ਹੈ।

### ਭੈੜਾ-ਚੰਗਾ

ਕਹਾਣੀ : ਕਿਸੇ ਨੇ ਵੱਡੇ ਸ਼ੇਖਾਂ ਵਿਚੋਂ ਇਕ ਕੋਲ ਸ਼ਕਾਇਤ ਕੀਤੀ ਕਿ ਫਲਾਣੇ ਬੰਦੇ ਨੇ ਮੇਰੇ ਭੈੜਾ ਹੋਣ ਦੀ ਗਵਾਹੀ ਦਿਤੀ। ਸ਼ੇਖ ਨੇ ਕਿਹਾ ਕਿ ਤੂੰ ਚੰਗਿਆਈ ਕਰਕੇ ਉਸ ਨੂੰ ਸ਼ਰਮਿੰਦਾ ਕਰ।

ਕਹਾਣੀ : ਇਕ ਚੇਲੇ ਨੇ ਆਪਣੇ ਗੁਰੂ ਨੂੰ ਕਿਹਾ ਕਿ ਮੈਂ ਲੋਕਾਂ ਤੋਂ ਬਹੁਤ ਪਰੇਸ਼ਾਨ ਹਾਂ ਕਿਉਂਕਿ ਬਹੁਤ ਸਾਰੇ ਮੇਰੇ ਦਰਸ਼ਨ ਨੂੰ ਆਉਂਦੇ ਹਨ ਅਤੇ ਉਨ੍ਹਾਂ ਦੇ ਬਾਰ ਬਾਰ ਆਉਣ ਤੋਂ ਮੇਰੇ ਕੰਮ ਵਿਚ ਗੜਬੜ ਪੈ ਜਾਂਦੀ ਹੈ। ਗੁਰੂ ਨੇ ਕਿਹਾ ਕਿ ਜਿਹੜੇ ਕੰਗਾਲ ਹਨ, ਉਨ੍ਹਾਂ ਨੂੰ ਕੁਝ ਕਰਜ਼ ਦੇ ਦੇ ਅਤੇ ਜਿਹੜੇ ਅਮੀਰ ਹਨ, ਉਨ੍ਹਾਂ ਤੋਂ ਕੁਝ ਮੰਗ ਤਾਂ ਜੋ ਉਹ ਤੇਰੇ ਦੁਆਲੇ ਵਿਚ ਨਾ ਆਉਣ। ×



ਜਪ ਪ੍ਰਯੋਗ ਸਮਾਗਮ ਵਿਚ ਭਜਨ ਭਗਤੀ ਵਿਚ ਲੀਨ ਸੰਗਤਾਂ



ਸ: ਹਰਭਜਨ ਸਿੰਘ ਔਰੰਗਾਬਾਦ ਜਿਨ੍ਹਾਂ ਵਰਤਮਾਨ ਸਮੇਂ ਅਨੇਕਾਂ ਮੇਲੇ ਕਰਵਾਏ ਹਨ ਅਪਣੇ ਸਹਿਯੋਗੀ ਸ: ਬਲਵਿੰਦਰ ਸਿੰਘ ਅਤੇ ਉਹਨਾਂ ਦੇ ਪਰਿਵਾਰ ਸਹਿਤ ਸ੍ਰੀ ਭੈਣੀ ਸਾਹਿਬ ਦੇ ਸੇਹੜਾਂ ਹੇਠ ਖੜੇ ਹਨ ।



ਲੇਖਕਾਂ ਦਾ ਖੂੰਜਾ : ਸ: ਨਰਿੰਦਰ ਸਿੰਘ ਸੰਪਾਦਕ ਯੁਗ ਮਰਯਾਦਾ (ਹਿੰਦੀ), ਮਾਸਟਰ ਨਿਹਾਲ ਸਿੰਘ, ਸ੍ਰੀ ਰਾਜਿੰਦਰ ਸਿੰਘ ਨਰਾਲਾ ਅਤੇ ਸੰਤ ਆਤਮਾ ਸਿੰਘ ਸਨਖਤ੍ਰਵੀ ਸੰਪਾਦਕ ਸਤਿਜੁਗ ।



ਨਿਰੰਤਰ ਕੀਰਤਨ, ਨਾਮਧਾਰੀ ਸਮਾਗਮਾਂ ਦਾ ਖਾਸਾ ਹੁੰਦਾ ਹੈ ਅਤੇ ਢੋਲਕ ਛੈਣਿਆਂ ਦੀ ਇਕ ਵਿਸ਼ੇਸ਼ ਸ਼ੈਲੀ ਵਿਚ ਹੱਲੇ ਦੇ ਦੀਵਾਨ ਅਤੇ ਆਸਾ ਦੀ ਵਾਰ (ਵਾਰਾਂ) ਦਾ ਆਪਣਾ ਨਿਵੇਕਲਾ ਰੰਗ ਹੁੰਦਾ ਹੈ। ਜ਼ੋਰਦਾਰ-ਝੂਮਵਾਂ ਅਤੇ ਮਸਤ ਕਰ ਦੇਣ ਦੀ ਸਮਰਥਾ ਵਾਲਾ ਕੀਰਤਨ। ਉਪਰ ਅਜਿਹੇ ਦੀਵਾਨ ਦਾ ਇਕ ਦ੍ਰਿਸ਼।

ਥੱਲੇ : ਕੀਰਤਨ ਦੀ ਦੂਸਰੀ ਸ਼ੈਲੀ-ਰਾਗਾਂ ਅਨੁਸਾਰ ਕੀਰਤਨ ਵੀ ਨਾਮਧਾਰੀਆਂ ਸਾਂਭ ਕੇ ਰਖਿਆ ਹੈ। ਸੰਤ ਭਜਨਾ ਸਿੰਘ ਮਹਰਥੀ ਸੂਰਮਾ ਸਿੰਘ ਦਾ ਜੱਥਾ ਪੁਰਾਣੇ ਸਮਿਆਂ ਤੋਂ ਕੀਰਤਨ ਕਰਦੇ ਆ ਰਹੇ ਹਨ।



ਨਾਮਧਾਰੀ ਮੇਲਿਆਂ ਤੇ ਹਵਨ ਕਰਨ ਦੀ ਪਰੰਪਰਾ ਹੈ ਅਤੇ ਬਹੁਤ ਵੱਡੇ ਵੱਡੇ ਹਵਨ ਵੀ ਭੈਣੀ ਸਾਹਿਬ ਹੁੰਦੇ ਰਹੇ ਹਨ। ਇਕ ਵਿਸ਼ਾਲ ਹਵਨ ਕੁੰਡ ਦੇ ਦੁਆਲੇ ਛਪਤਾ ਹੇਠ ਪਾਠੀ ਸਿੰਘ ਅਤੇ ਵਿਆਹਾ ਵਾਲੇ ਜੋੜੇ ਬੈਠੇ ਹਨ। ਥੱਲੇ: ਅਨੰਦ ਕਾਰਜ ਤੋਂ ਪਹਿਲਾਂ ਲੜਕੇ ਲੜਕੀਆਂ ਨੂੰ ਅੰਮ੍ਰਿਤ ਛਕਾਉਂਦੇ ਹੋਏ ਜੰਗੀ ਸਿੰਘ।







ਸੈਂਕੜੇ ਹਜਾਰਾ ਪਾਠਾ ਦੇ ਭੋਗ ਪਾਉਣੇ ਇਹਨਾ ਮੇਲਿਆ ਦੀ ਪਰੰਪਰਾ ਰਹੀ ਹੈ।



ਸ਼ੁਧ ਪਾਠ ਮੁਕਾਬਲਿਆਂ ਵਿਚ ਭਾਗ ਲੈ ਰਹੀਆਂ ਮਾਈਆਂ।

# ਸੰਤ ਪ੍ਰੀਤਮ ਸਿੰਘ ਦਾ 'ਵਾਰਾਂ' ਕੀਰਤਨ

—ਜਥੇਦਾਰ ਸੇਵਾ ਸਿੰਘ ਮੰਤ੍ਰੀ

ਸਤਿਗੁਰਾਂ ਦੀ ਕ੍ਰਿਪਾ ਨਾਲ ਸੰਤ ਪ੍ਰੀਤਮ ਸਿੰਘ ਜੀ ਦਾ ਸੁਰ ਬੜਾ ਸੁਰੀਲਾ ਸੀ। ਹਰ ਇਕ ਸਰੋਤੇ ਨੂੰ ਆਪਣੇ ਵਲ ਖਿਚਦਾ ਸੀ। ਸੰਨ ੧੯੫੭ ਦਾ ਸਮਾਂ ਸੀ ਜਦੋਂ ਮੈਂ ਸੰਤਾਂ ਦਾ ਕੀਰਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਨਾਮਧਾਰੀ ਧਰਮਸ਼ਾਲਾ ਦੇ ਵਿਚ ਸੁਣਿਆ ਸੀ। ਸੰਤਾਂ ਦੇ ਕੀਰਤਨ ਦਾ ਮੇਰੇ ਹਿਰਦੇ ਤੇ ਇਤਨਾ ਅਸਰ ਪਿਆ ਕਿ ਮੇਰਾ ਦਿਲ ਕਰੇ ਕਿ ਮੈਂ ਸੰਤਾਂ ਦੇ ਨਾਲ ਹੀ ਚਲਿਆ ਜਾਵਾਂ। ਨਾਲ ਜਾਣ ਵਾਲੇ ਗੱਲ ਤਾਂ ਦਾ ਮੈਂ ਰਹਿ ਗਿਆ ਪਰ ਸੰਤਾਂ ਦਾ ਵਾਸ ਮੇਰੇ ਅੰਦਰ ਚੰਗੀ ਤਰ੍ਹਾਂ ਹੋ ਗਿਆ ਸੀ। ਮੈਨੂੰ ਵੀ ਵਾਰਾਂ ਗਾਉਣ ਦੀ ਲਗਨ ਲੱਗ ਗਈ ਤੇ ਸਿਖਣਾ ਸ਼ੁਰੂ ਕਰ ਦਿਤਾ। ਦੂਸਰੀ ਵਾਰ ਲਾਹੌਰ ਸਿੰਘ ਪੁਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਬਸੰਤ ਪੰਚਮੀ ਦਾ ਮੇਲਾ ਸੀ। ਸੰਤਾਂ ਦੇ ਵਾਰੇ ਦੇ ਰਸ ਦਾ ਖਿੱਚਿਆ ਹੋਇਆ ਮੈਂ ਅੰਮ੍ਰਿਤਸਰ ਤੋਂ ਵਾਰੇ ਦਾ ਕੀਰਤਨ ਸੁਣਨ ਗਿਆ ਸਾਂ। ਐਸੇ ਤਰ੍ਹਾਂ ਸੰਤ ਸ਼ਹਿਰਾਂ ਤੇ ਨਗਰਾਂ ਵਿਚ ਕੀਰਤਨ ਕਰਦੇ ਸਨ। ਸ੍ਰੀ ਭੈਣੀ ਸਾਹਿਬ ਵੱਡਿਆਂ ਵੱਡਿਆਂ ਮੇਲਿਆਂ ਵਿਚ ਸੰਤ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕਰਿਆ ਕਰਦੇ ਸਨ। ਉਸ ਵਕਤ ਸੰਤਾਂ ਦੇ ਜਥੇ ਵਿਚ ਲੱਦਾਦਾਂ ਵਾਲੇ ਸਾਰੇ ਸਰੀਰ, ਪਧਾਣਿਆਂ ਵਾਲੇ, ਸ਼ਾਹਪੁਰ ਵਾਲੇ ਤੇ ਪੰਜੀ ਖਾਲਸਾ ਵਾਲੇ ਸੰਤਾਂ ਦੇ ਭਰਾ ਤੇ ਫਤਵਾੜੇ ਵਾਲੇ ਇਹ ਸਾਰੇ ਸਰੀਰ ਹੋਇਆ ਕਰਦੇ ਸਨ। ਸੰਤ ਦਿਆਲ ਸਿੰਘ ਜੀ ਜੋ ਲੱਧਾਰਾਂ ਦੇ ਸਨ ਸ਼ੁਰੂ ਵਿਚ ਸੰਤਾਂ ਦੇ ਕੀਰਤਨ ਵਿਚ ਵਾਜਾ ਵਜਾਇਆ ਕਰਦੇ ਸਨ। ਸੰਤਾਂ ਦੇ ਨਾਲ ਕੀਰਤਨ ਵਿਚ ਸੰਤ ਗਿਆਨ ਸਿੰਘ (ਗਿਆਨੀ ਜੀ) ਭਧਾਣਿਆਂ ਵਾਲੇ ਆਮ ਤੌਰ ਤੇ ਢੋਲਕੀ ਵਜਾਇਆ ਕਰਦੇ ਸਨ। ਸੰਤ ਦਿਆਲ ਸਿੰਘ ਜੀ ਦੇ ਵਾਜੇ ਦੀਆਂ ਗੀਤਾਂ ਤੇ ਸੁਰਾਂ ਕਈਆਂ ਸਰੋਤਿਆਂ ਨੂੰ ਮਸਤਾਨਿਆਂ ਕਰ ਦੇਂਦੀਆਂ ਸਨ।

ਇਸ ਮਸਤੀ ਵਿਚ ਆਕੇ ਸੰਤ ਮੋਹਣ ਸਿੰਘ ਜੀ ਨੇ



ਸੰਤ ਪ੍ਰੀਤਮ ਸਿੰਘ ਜੀ

ਆਪਣੇ ਪੈਰਾਂ ਨੂੰ ਘੁੰਗਰੂ ਬੰਨਕੇ ਵਾਰ ਦੇ ਰੰਗ ਵਿਚ ਮਸਤ ਹੋਕੇ ਨਿਰਤਕਾਰੀ ਕਰਨੀ ਤੇ ਰੰਗ ਵਿਚ ਆਕੇ ਆਖਣਾ ਵਾਹ ਵਾਹ ਵਾਹ ਏ ਸੰਤਾਂ ਦੇ ਵਾਰੇ ਦਾ ਰਸ। ਜਿਸਦੇ ਕੰਨਾਂ ਵਿਚ ਸੁਣਾਈ ਦੇਂਦੀ ਸੀ ਸੰਤਾਂ ਦੇ ਵਾਰੇ ਦੀ ਆਵਾਜ਼ ਉਹ ਬੜੀ ਦੂਰ ਤੋਂ ਖਿੱਚੇ ਆਉਂਦੇ ਸਨ। ਇਹ ਕ੍ਰਿਪਾ ਸੰਤਾਂ ਉਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ ਜਿਹਨਾਂ ਨੇ ਸੰਤਾਂ ਦੇ ਅੰਦਰ ਰਸ ਭਰਕੇ ਇਹ ਕ੍ਰਿਪਾ ਕੀਤੀ। ਮੈਨੂੰ ਯਾਦ ਹੈ ਕਿ ਸ੍ਰੀ ਭੈਣੀ ਸਾਹਿਬ ਮੇਲਾ ਸੀ ਉਸ ਵਕਤ ਜਥੇਦਾਰਾਂ ਦੀ ਮਰਯਾਦਾ ਸੀ ਕਿ ਸ੍ਰੀ ਭੈਣੀ ਸਾਹਿਬ ਵਿਚ ਕੀਰਤਨ ਕਰਦਿਆਂ ਜਾਣਾ। ਪਹਿਲਾਂ ਉਸ ਦਿਨ ਸੰਤ ਅਤਰ ਸਿੰਘ ਜੀ ਆਪਣੇ ਜਥੇ ਸਮੇਤ ਆਪ ਸ਼ਬਦ ਪੜ੍ਹਦੇ ਸ੍ਰੀ ਭੈਣੀ ਸਾਹਿਬ ਆਏ। ਉਸ



ਇਸ ਲੇਖ ਦੇ ਲੇਖਕ ਜਥੇਦਾਰ ਸੇਵਾ ਸਿੰਘ ਸੱਜੇ ਪਾਸੇ ਹੋਰ ਸਿੰਘਾਂ ਨਾਲ ਤ੍ਰਿਮੂਰਤੀ ਮੰਦਿਰ ਦੀ ਸੇਵਾ ਕਰਦੇ ਹੋਏ।

ਵਕਤ ਸੰਤਾਂ ਦੀ ਧਾਰਨਾ ਸੀ "ਕਰ ਕ੍ਰਿਪਾ ਮੇਲੋ ਰਾਮ ਵਿਛੜੇ ਜਨਮਾਂ ਦੇ"। ਸੰਤ ਅਤਰ ਸਿੰਘ ਜੀ ਦੇ ਸ਼ਬਦ ਦਾ ਰਸ ਅਜੇ ਵੀ ਪੁਰਾਣੇ ਨਾਮਧਾਰੀਆਂ ਨੂੰ ਨਹੀਂ ਭੁਲਿਆ। ਸੰਤਾਂ ਨੇ ਸ਼ਬਦ ਪੜ੍ਹਦਿਆਂ ਆਉਂਦਿਆਂ ਨੇ ਹਰਿਮੰਦਰ ਦੇ ਕੋਲ ਆਕੇ ਆਪਣੇ ਸ਼ਬਦ ਦਾ ਭੋਗ ਪਾਕੇ ਅਰਦਾਸ ਕੀਤੀ। ਥੋੜੇ ਸਮੇਂ ਬਾਅਦ ਸੰਤ ਪ੍ਰੀਤਮ ਸਿੰਘ ਜੀ ਵਾਜਾ ਢੋਲਕ ਛੈਣਿਆਂ ਨਾਲ ਆਪਣੇ ਸਾਰੇ ਜਥੇ ਦੇ ਨਾਲ ਸ਼ਬਦ ਪੜ੍ਹਦੇ ਸ੍ਰੀ ਭੈਣੀ ਸਾਹਿਬ ਨੂੰ ਆ ਰਹੇ ਸਨ। ਮੇਰਾ ਖਿਆਲ ਹੈ ਕਿ ਸੰਤਾਂ ਨੇ ਜਦੋਂ ਸਮੇਤ ਅਕਾਲ ਬੁੰਗੇ ਅਰਦਾਸ ਕਰਕੇ ਸ਼ਬਦ ਪੜ੍ਹਨੇ ਸ਼ੁਰੂ ਕਰ ਦਿਤੇ ਅਤੇ ਇਸ ਜਥੇ ਦੀਆਂ ਸੁਰਾਂ ਦੇ ਨਾਲ ਪੜ੍ਹੀ ਹੋਈ ਧਾਰਨ "ਸਖੀਏ ਮੇਰਾ ਲਾਲ ਬਹੁਬਿਧਿ ਰੰਗਲਾ ਹੈ" ਅਕਾਲ ਬੁੰਗੇ ਤੋਂ ਇਹ ਰਸ ਭਰੀ ਆਵਾਜ਼ ਨਿਕਲੀ ਤੇ ਸ੍ਰੀ ਭੈਣੀ ਸਾਹਿਬ ਅੱਖਰ ਅੱਖਰ ਸੁਣਾਈ ਦੇ ਰਹੀ ਸੀ। ਜਦੋਂ ਸੰਗਤਾਂ ਦੇ ਕੰਨਾਂ ਵਿਚ ਇਹ ਆਵਾਜ਼ ਪਈ ਤਾਂ ਸੰਗਤਾਂ ਅਕਾਲ ਬੁੰਗੇ ਨੂੰ ਧਾਈਆਂ ਕਰ ਦਿਤੀਆਂ। ਉਸ ਵਕਤ ਅਕਾਲ ਬੁੰਗੇ ਵਲੋਂ ਸ੍ਰੀ ਭੈਣੀ ਸਾਹਿਬ ਵਾਲੇ ਵੱਡੇ ਫਾਟਕ ਤੋਂ ਵੱਡੇ ਲੰਗਰ ਦੇ ਨਾਲ ਨਾਲ ਬਜ਼ਾਰ ਦਾ ਰਸਤਾ ਆਮ ਆਣ ਜਾਣ ਵਾਸਤੇ ਹੋਇਆ ਕਰਦਾ ਸੀ ਅੱਗੋਂ ਮੋੜ ਤੇ ਸਿੰਘ ਗਤਕੇ ਬਣਾਇਆ ਕਰਦੇ ਸਨ। ਸੰਤਾਂ ਦੇ ਜਥੇ ਨਾਲ ਸ੍ਰੀ ਅਕਾਲ ਬੁੰਗੇ ਤੋਂ ਥੋੜਾ ਸ੍ਰੀ ਭੈਣੀ ਸਾਹਿਬ ਵਲ ਆਕੇ ਕਾਫੀ ਭੀੜ ਹੋ ਗਈ ਸੀ। ਉਸ ਭੀੜ ਵਿਚ ਮੇਰਾ ਸਰੀਰ ਵੀ ਹੈ ਸੀ। ਜਿਸ ਵਕਤ ਸੰਤਾਂ ਨੇ ਫਾਟਕ ਲੰਘਦਿਆਂ ਸੁਰਾਂ ਲਾਈਆਂ ਤੇ ਪੜ੍ਹਿਆ "ਸਖੀਏ ਮੇਰਾ ਲਾਲ ਬਹੁਬਿਧਿ ਰੰਗੀਲਾ ਹੈ" ਪਤਾ ਨਹੀਂ ਲੱਗਾ ਕਿ ਇਤਨੇ ਮਸਤਾਨੇ ਕਿਧਰੋਂ ਆ ਇਕੱਠੇ ਹੋਏ। ਸਾਧ ਸੰਗਤ ਦਾ ਇਤਨਾ ਇਕੱਠ ਹੋ ਗਿਆ ਕਿ ਤਿਲ ਸੁਟਿਆਂ ਜ਼ਮੀਨ ਤੇ ਨਹੀਂ ਸੀ ਪੈਂਦਾ। ਉਸ ਰਸ ਭਰੇ ਨਜ਼ਾਰੇ ਦੇ ਜਿਨ੍ਹਾਂ ਨੇ ਦਰਸ਼ਨ ਕੀਤੇ ਸਨ ਉਹ ਹੀ ਜਾਣਦੇ ਨੇ ਕਿ ਪਤਾ ਨਹੀਂ ਸੰਤਾਂ ਦੇ ਸਾਰੇ ਜਥੇ ਨੂੰ ਸੁਰਾਂ ਕਿਵੇਂ ਮਿਲੀਆਂ ਜਾਂ ਕਿਸ ਦਿਤੀਆਂ। ਸ਼ਬਦ ਦਾ ਰਸ ਇਤਨਾ ਕਿਥੋਂ ਆ ਰਿਹਾ ਸੀ। ਉਸ ਵਕਤ ਇਸ ਤਰ੍ਹਾਂ ਜਾਪਦਾ ਸੀ ਕਿ ਭੈਣੀ ਸਾਹਿਬ ਵਿਚ ਕੋਈ ਸਿੰਘ ਜਾਂ ਸਰੀਰ ਹੋਵੇਗਾ ਜਿਸ ਦੇ ਕੰਨਾਂ ਵਿਚ ਸੰਤਾਂ ਦੇ ਸ਼ਬਦ ਦੀ ਆਵਾਜ਼ ਨਾ ਪਹੁੰਚੀ ਹੋਵੇ। ਸੰਤਾਂ ਤੇ ਸੰਤਾਂ ਦੇ ਜਥੇ ਨਾਲ ਬਹੁਤ ਭਾਰਾ ਜਲੂਸ ਬਣ ਗਿਆ ਸੀ ਤੇ ਮਸਤਾਨੇ ਵੀ ਕਾਫੀ ਖ਼ੁਮਾਰਾਂ ਪਾ ਰਹੇ ਸਨ। ਸੰਤਾਂ ਦੀ ਤੇ ਜਥੇ ਦੀ ਧਾਰਨ ਦਾ ਭਾਵ ਇਹ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡਾ ਲਾਲ ਹੈ ਇਹ ਬਹੁਬਿਧਿ ਰੰਗਲਾ ਹੈ। ਇਸ ਰਸ ਵਿਚ ਸੰਤ ਪ੍ਰੀਤਮ ਸਿੰਘ ਜੀ ਜਥੇ ਨਾਲ ਸ਼ਬਦ ਪੜ੍ਹਦੇ ਪੜ੍ਹਦੇ ਸ੍ਰੀ ਸਤਿਗੁਰੂ ਜੀ ਦੇ ਦਰ ਤਬੇਲੇ ਅੱਗੇ ਪਹੁੰਚ ਗਏ। ਆਪਣੇ ਰੰਗਲੇ ਲਾਲ ਨੂੰ ਆਵਾਜ਼ਾਂ ਮਾਰਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ। ਇਸ ਭਰੀ ਆਵਾਜ਼ ਨੇ ਅੰਦਰ ਜਾਕੇ ਰੰਗਲੇ ਲਾਲ ਦੇ ਹਿਰਦੇ ਨੂੰ ਜਾ ਐਸੀ ਖਿੱਚ ਪਾਈ ਕਿ ਉਹਨੂੰ ਅੰਦਰ ਕੋਠੀ ਵਿਚ ਰੁਕਣਾ ਮੁਸ਼ਕਲ ਹੋ ਗਿਆ। ਜਿਹੜੀ ਸਤਿਗੁਰਾਂ ਨੂੰ ਅੰਦਰ ਰੁਕਣ ਨਹੀਂ ਸੀ ਦਿੰਦੀ ਇਹ ਸੰਤਾਂ ਦੀ ਸੁਰੀਲੀ ਆਵਾਜ਼ ਸੀ ਜਿਸਨੇ ਖਿਚਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਾਹਰ ਲਿਆਕੇ ਸਾਧ ਸੰਗਤ ਨੂੰ ਦਰਸ਼ਨ ਕਰਵਾਏ। ਸਤਿਗੁਰੂ ਜੀ ਨੇ ਸੰਤਾਂ ਨੂੰ ਆਪਣੀ ਜੱਫੀ ਵਿਚ ਲੈਕੇ ਸੰਤਾਂ ਨੂੰ ਤੇ ਸੰਤਾਂ ਦੇ ਜਥੇ ਨੂੰ ਖੁਸ਼ੀਆਂ ਦਿਤੀਆਂ। ਇਹ ਨਜ਼ਾਰਾ ਮੇਰਾ ਆਪਣਾ ਵੇਖਿਆ ਹੋਇਆ ਹੈ।

ਅੱਗੀ ਰਾਤ ਲੰਘੀ ਤੇ ਸ੍ਰੀ ਭੈਣੀ ਸਾਹਿਬ ਦੇ ਖੂਹਾਂ ਦੇ ਉਪਰ ਗਜਵੇ ਖੜਕਣ ਲਗ ਪਏ। ਹਰ ਇਕ ਦੇ ਮਨ ਵਿਚ ਇਹ ਉਤਸ਼ਾਹ ਸੀ ਕਿ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦਾ ਵਾਰ ਲੱਗਣਾ ਹੈ। ਹੋਵੇ ਨਾ ਕਿ ਕਿਤੇ ਸਾਰੀ ਜਗ੍ਹਾ ਮੱਲੀ ਜਾਵੇ ਤੇ ਸਾਨੂੰ ਬੈਠਣ ਲਈ ਕਿਤੇ ਪਿਛਾਂਹ ਜਗ੍ਹਾ ਮਿਲੇ। ਇਸ ਗੱਲ ਨੂੰ ਮੁਖ ਰੱਖਦਿਆਂ ਸੰਗਤਾਂ ਨੇ ਵਾਰ ਲੱਗਣ ਤੋਂ ਪਹਿਲਾਂ ਹੀ ਸਾਰਾ ਪੰਡਾਲ ਭਰ ਦਿਤਾ। ਠੀਕ ਦੋ ਵਜੇ ਸੰਤ ਪ੍ਰੀਤਮ ਸਿੰਘ ਜੀ ਨੇ ਜਥੇ ਸਮੇਤ ਆ ਛਹਿਰਾ ਵਜਾਇਆ। ਜਦੋਂ ਸੰਤ ਦਿਆਲ ਸਿੰਘ ਜੀ ਆਸਾ ਰਾਗ ਦੀ ਸਾਨ ਵਧਾਈ ਗਿਆਨੀ ਜੀ ਨੇ ਢੋਲਕ ਤੇ ਹੱਥ ਮਾਰਿਆ, ਨਾਲ ਛੈਣਿਆਂ ਦੀਆਂ ਜੋੜੀਆਂ ਵੱਜੀਆਂ। ਛਹਿਰਾ ਵੱਜਣਾ ਸ਼ੁਰੂ ਹੋਇਆ ਤਾਂ ਇਸ ਲਹਿਰ ਨੇ ਦੀਵਾਰ ਅਸਥਾਨ ਨੂੰ

ਪਰਾਪਤ ਕਰ ਦਿਤਾ। ਸੰਤ ਨੇ ਬੰਦਨਾ ਕਰਕੇ ਆਸਾ ਰਾਗ ਵਿਚ ਪੜ੍ਹਨਾ ਸ਼ੁਰੂ ਕੀਤਾ "ਨਿਸਿ ਬਾਸੁਰ ਹੀ ਅਰਧਿ ਪਿਆਰੇ। ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ਪਿਆਰੇ" ਇਹ ਤਾਂ ਅੰਮ੍ਰਿਤ ਵੇਲਾ ਸੀ ਕਈਆਂ ਸੁਤਿਆਂ ਨੂੰ ਇਸ਼ਾਰਾ ਸੀ। ਉਠ ਭਾਈ ਉਠਕੇ ਨਾਮ ਜਪਿ ਇਸ ਪੰਗਤੀ ਨੇ ਕਈਆ ਸੁਤਿਆ ਨੂੰ ਜਗਾ ਦਿਤਾ। ਅੱਗੇ ਚਲਕੇ ਸੰਤਾਂ ਨੇ ਪਹਾੜੀ ਵਿਚ ਪੜਿਆ "ਹਉ ਵਾਰੀ ਵਾਰੇ ਜਾਵਾਂ" ਸੰਤਾਂ ਦੇ ਇਸ ਤਰ੍ਹਾਂ ਵਾਰ ਪੜਦਿਆਂ ਪੜਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਦਰਸ਼ਨ ਦਿਤੇ। ਸਤਿਗੁਰਾਂ ਦੇ ਆਉਣ ਦੀ ਖੁਸ਼ੀ ਵਿਚ ਸਾਰੀ ਸੰਗਤ ਨੇ ਬੜੀ ਉੱਚੀ ਆਵਾਜ਼ ਵਿਚ ਜੈਕਾਰਾ ਗਜਾਇਆ। ਸ੍ਰੀ ਸਤਿਗੁਰੂ ਜੀ ਆਪਣੇ ਵਿਛੇ ਹੋਏ ਆਸਣ ਤੇ ਚੌਂਕੜਾ ਮਾਰਕੇ ਸਸ਼ੋਭਤ ਹੋ ਗਏ ਤੇ ਸਾਰੀ ਸੰਗਤ ਨਮਸਕਾਰਾਂ ਕਰਕੇ ਦਰਸ਼ਨ ਕੀਤੇ। ਜਿਸ ਵਕਤ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਵਾਰ ਵਿਚ ਆਏ ਸੰਤ ਪ੍ਰੀਤਮ ਸਿੰਘ ਜੀ ਇਹ ਸ਼ਬਦ ਪੜ੍ਹ ਰਹੇ ਸਨ "ਮੇਰਾ ਪ੍ਰੀਤਮ ਪਿਆਰਾ ਕੋਈ ਆਣਿ ਮਿਲਾਵੈ"। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਉਸੇ ਵਕਤ ਆ ਮਿਲੇ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਨਾਲ ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਹਜ਼ਾਰਾ ਸਿੰਘ ਜੀ ਮਾਛੀ, ਸੰਤ ਮੋਹਨ ਸਿੰਘ ਜੀ ਤੇ ਹੋਰ ਸਰੀਰ ਵੀ ਸਨ। ਸ਼ਬਦ ਪੜ੍ਹਨ ਲਈ ਕੋਲ ਬੈਠ ਗਏ। ਇਧਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਧਰ ਸੰਤ ਪ੍ਰੀਤਮ ਸਿੰਘ ਜੀ ਦਾ ਜਥਾ ਤੇ ਵਾਰਾ ਸ਼ੁਰੂ ਹੋ ਗਿਆ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੂੰ ਮੁਖ ਰੱਖਕੇ ਇਹ ਸ਼ਬਦ ਪੜ੍ਹਿਆ "ਸਖੀ ਮੇਰਾ ਪਿਰ ਪ੍ਰਦੇਸ ਸਿਧਾਇਓ"। ਸਤਿਗੁਰਾਂ ਦੇ ਇਸ ਸ਼ਬਦ ਪੜ੍ਹਨ ਦੇ ਨਾਲ ਕੋਈ ਮਾਂ ਦਾ ਲਾਲ ਐਸਾ ਹੋਵੇਗਾ ਜਿਸ ਦੀਆਂ ਅੱਖੀਆਂ ਨੇ ਜਲ ਨਾ ਵਹਾਇਆ ਹੋਵੇ। ਸਤਿਗੁਰਾਂ ਦੀ ਰਸਨਾ ਤੋਂ ਉਚਾਰਨ ਕੀਤੇ ਹੋਏ ਸ਼ਬਦ ਨੇ ਸਾਰੀ ਸਾਧ ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵਾਲੀ ਹੂਕ ਪੈਦਾ ਕਰਦਾ ਦਿਤੀ। ਹਾਏ ਸਤਿਗੁਰੂ ਰਾਮ ਸਿੰਘ ਦੀਆਂ ਆਵਾਜ਼ਾਂ ਆਉਣ ਲੱਗੀਆਂ। ਸਤਿਗੁਰੂ ਜੀ ਨੇ ਇਸ ਸ਼ਬਦ ਤੋਂ ਗੁਰਬਾਣੀ ਦੇ ਕਈ ਪ੍ਰਮਾਣ ਦੇਕੇ ਸਮਾਪਤੀ ਕੀਤੀ। ਸਾਹਮਣਿਉਂ ਸੰਤ ਪ੍ਰੀਤਮ ਸਿੰਘ ਜੀ ਨੇ ਖਿਚਵੀਂ ਸੁਰ ਨਾਲ ਸ਼ਬਦ ਲਿਆ "ਸਾਡਾ ਹਾਲ ਜਾਣੇ ਕਹਿਣਾ ਸਾਡਾ ਹਾਲ ਜਾਣੇ ਕਹਿਣਾ" ਇਸ ਦਾ ਰਸ ਵੀ ਕਹਿਣ ਕਥਨ ਤੋਂ ਬਾਹਰ ਸੀ ਇਹ ਸਨ ਵੈਰਾਗੀਆਂ ਦੀਆਂ ਕੂਕਾਂ। ਇਸ ਰਸ ਵਿਚ ਕੋਈ ਛੇ ਘੰਟੇ ਤਕ ਵਾਰੇ ਦੀ ਸਮਾਪਤੀ ਹੋਈ।... ×

# ਕਵਿਤਾ

— ਕਰਤਾਰ ਸਿੰਘ ਪੰਛੀ

ਪਾਪੀ ਪਾਪ ਕਮਾਂਵਦੇ, ਆਖਰ ਜਾਂਦੇ ਹਾਰ।
ਸਮਾਂ ਸਜ਼ਾਈਂ ਦੇਂਵਦਾ, ਹੁੰਦੇ ਅੰਤ ਖੁਆਰ।
ਸਦਾ ਰਹਿ ਸਿਰਿੰਦੇ ਜੱਗ 'ਤੇ, ਜੀਵਨ ਜਾਂਦੇ ਵਾਰ।
ਜ਼ਾਲਮ, ਪਾਪੀ, ਮੂਜ਼ੀਆਂ, ਪੈਂਦੀ ਹੈ ਫਟਕਾਰ।
ਮਜ਼ਲੂਮਾ ਦੀ ਹੋਂਦ ਲਈ, ਚੁਕਦੇ ਜੋ ਤਲਵਾਰ।
ਇਕ ਵਾਰੀ ਤਾਂ ਸਮੇਂ ਦੀ, ਜਾਂਦੇ ਬਦਲ ਨੁਹਾਰ।
ਸਿਦਕੀ, ਸੋਹਣੇ, ਸੂਰਮੇ, ਕਰਦੇ ਰਹਿਣ ਪੁਕਾਰ।
'ਜਿਸ ਦੀ ਬਾਂਹੀਂ ਪਕੜੀਏ, ਉਸ ਨੂੰ ਲਾਈਏ ਪਾਰ।'
ਕਪਟੀ ਤੇ ਖੁਦਗਰਜ਼ ਹੀ, ਛੱਡ ਜਾਵਣ ਵਿੱਚਕਾਰ।
ਕਾਇਰ, ਬੁਜ਼ਦਿਲ, ਲਾਲਚੀ, ਡੁੱਬ ਜਾਂਦੇ ਮੰਝਧਾਰ।
ਮਿਹਨਤ ਦਾ ਜੋ ਫਲ ਮਿਲਦਾ, ਇਹੋ ਕਰੇ ਉਤਾਰ।
ਕੰਮ ਕਰਨ ਦੀ ਲਗਨ ਦਾ, ਹੁੰਦਾ ਹੈ ਸਤਿਕਾਰ।
ਵੇਹਲੜ ਬੰਦੇ ਕੰਮ ਤੋਂ, ਕਰਦੇ ਜੋ ਇਨਕਾਰ।
ਲੁੱਟ ਮਚਾਵਣ ਵਾਲੜੇ, ਸਾਨੂੰ ਨਹੀਂ ਸਵੀਕਾਰ।
ਦੁਨੀਆਂ ਵਿਚ ਅਮੀਰ ਜੋ, ਕਰਦੇ ਅਤਿਆਚਾਰ।
ਬਾਕੀ ਹੋਰ ਗਰੀਬ ਤਾਂ, ਰੋਟੀ ਲਈ ਲਾਚਾਰ।
ਲਾਲਚ ਖਾਤਰ ਲਾਲਚੀ, ਕਰਦੇ ਨੇ ਵਿਭਚਾਰ।
ਏਸ ਤਰ੍ਹਾਂ ਦਾ ਜੱਗ ਦਾ, ਚਲੰਦੇ ਕੀ ਸਰਕਾਰ !
ਜ਼ੋਰਾਵਰ ਨੂੰ ਜ਼ੋਰ ਦਾ, ਹੁੰਦਾ ਹੈ ਹੰਕਾਰ।
ਦੁਸ਼ਮਨ ਗੁਆਂਢੀ ਬਾਂਦਰੀ, ਕਰਦੀ ਮਾਰੋ ਮਾਰ।
ਦੁਖੀਆਂ ਦਾ ਤਾਂ ਭਲਾ ਹੈ, ਜੇ ਨ ਲੇ ਦੱਲਣ ਭਾਰ।
ਮੰਜ਼ਿਲ ਤਾਂ ਹੀ ਮੁੱਕਦੀ, ਬਣੀਏ ਸ਼ਾਹ-ਸਵਾਰ।
ਰਾਜ ਤਾਂ ਸ਼ਕਤੀ ਨਾਲ ਹੈ, ਮਿਲਦਾ ਨਹੀਂ ਉਧਾਰ।
ਜੇਕਰ ਡੰਗ ਨਾ ਮਾਰੀਏ, ਛੱਡੀਏ ਨਾ ਹੁੰਕਾਰ।
ਜੇ ਕੋਈ ਐਵੇਂ ਘੂਰਦਾ, ਉਸ ਨੂੰ ਦਿਓ ਵੰਗਾਰ।
ਮਿਹਨਤ ਦਾ ਮੁੱਲ ਲੈਣ ਲਈ, ਸ਼ਕਤੀ ਭਰੋ ਭੰਡਾਰ।
ਜੇ ਕੋਈ ਅਪਣਾ ਮੀਤ ਹੈ, ਮਿਲੀਏ ਬਾਂਹ ਪਸਾਰ।
'ਪੰਛੀ' ਮੰਜ਼ਿਲ ਪਾਣ ਲਈ, ਬਣੀਏ ਆਪ ਸੁਤਾਰ।

੧ਓ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋਰਿੰਗ, ਕਰੈਂਕ ਗ੍ਰਾਂਈਡਿੰਗ ਤੇ ਹੋਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ। ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੇਸ਼ਰਾਂ, ਜੈਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਨਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

- ★ ਬੋਰਿੰਗ, ਗ੍ਰਾਈਂਡਿੰਗ ਆਦਿ ਦਾ ਕੰਮ ਵਿਦੇਸ਼ਾ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।
- ★ ਮਰਸਡੀਜ਼ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।
- ★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕੰਮਲ ਹੈ।

: ਸਾਡੇ ਪਾਸ ਆਪਣਾ ਜੈਨਰੇਟਰ ਸੈਟ ਵੀ ਹੈ। ਇਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਕੋਈ ਦਿਕ ਨਹੀਂ ਆਉਂਦੀ।

**ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ**
ਪ੍ਰੋ: ਲਛਮਣ ਸਿੰਘ ਨਾਮਧਾਰੀ
10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਸਤਿਗੁਰ ਵਿਟਹੁ ਵਾਰਿਆ
ਜਿਤੁ ਮਿਲਿਐ ਖਸਮੁ ਸਮਾਲਿਆ
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨੀ, ਨੇਤ੍ਰੀ ਜਗਤੁ ਨਿਹਾਲਿਆ

—ਗੁਰੂ ਨਾਨਕ ਦੇਵ ਜੀ

ਫੋਨ : ੭੨੮੬੯
੭੪੭੩੦

## ਨਾਮਧਾਰੀ ਟੈਂਟ ਹਾਊਸ

## ਹਮੀਦੀਆ ਰੋਡ

## ਭੋਪਾਲ (ਮ: ਪ੍ਰ:)

# ਨੈਰੋਬੀ ਵਿਚ ਅੰਤਲੇ ਦਿਨ

—ਜਗਦੀਸ਼ ਸਿੰਘ

ਨੈਰੋਬੀ ਵਿਚ ਨਿਵਾਸ ਵਾਸਤੇ ਦਿਨ ਥੋੜੇ ਰਹਿ ਗਏ ਸਨ। ਉਥੋਂ ਭਾਰਤ ਨਾਲ ਟੈਲੀਫੋਨ ਜਲਦੀ ਅਤੇ ਸਿਧਾ ਹੀ ਹੋ ਜਾਂਦਾ ਸੀ। ਇਕ ਦਿਨ ਮੈਂ ਜਲੰਧਰ ਫੋਨ ਮਿਲਾਇਆ ਤਾਂ ਪਤਾ ਲਗਾ ਕਿ ਜਲੰਧਰ ਵਿਚ ਤਬਾਹਕੁਨ ਬਾਰਸ਼ਾਂ ਹੋਈਆਂ ਅਤੇ ਕਈ ਜਾਨਾਂ ਚਲੀਆਂ ਗਈਆਂ ਹਨ। ਏਅਰ ਇੰਡੀਆ ਦੇ ਬੋਇੰਗ ਦੇ ਤਬਾਹ ਹੋ ਜਾਣ ਦੀ ਖਬਰ ਵੀ ਅਸਾਂ ਨੈਰੋਬੀ ਰਹਿਣ ਸਮੇਂ ਹੀ ਸੁਣੀ।

ਅਸੀਂ ਅਨੁਭਵ ਕੀਤਾ ਕਿ ਨੈਰੋਬੀ ਵਿਚ ਸਮਾਜਕ ਅਤੇ ਰਾਜਸੀ ਚੇਤਨਾ ਬਹੁਤ ਹੈ ਇਸ ਦਾ ਸਬੂਤ ਉਥੇ ਕੋਈ ਨਾ ਕੋਈ ਕਾਨਫਰੰਸ ਹੁੰਦੇ ਰਹਿਣ ਤੋਂ ਮਿਲਦਾ ਹੈ। ਸੰਸਾਰ ਇਸਤ੍ਰੀ ਕਾਨਫਰੰਸ ਬਹੁਤ ਵਿਸ਼ਾਲ ਆਯੋਜਨ ਸੀ। ਈਸਾਈ ਧਰਮ ਗੁਰੂ ਪੋਪ ਦੇ ਸਵਾਗਤ ਵਾਸਤੇ ਤਿਆਰੀਆਂ ਹੋ ਰਹੀਆਂ ਸਨ। ਅਖਬਾਰਾਂ ਵਿਚ ਵੱਖ ਵੱਖ ਥਾਵਾਂ ਤੇ ਹੁੰਦੇ ਫੰਕਸ਼ਨ ਸੈਮੀਨਾਰਾਂ ਦੀਆਂ ਰਿਪੋਰਟਾਂ ਛਪਦੀਆਂ ਹੀ ਰਹਿੰਦੀਆਂ ਸਨ ਪਰ ਮੇਰੀ ਰੀਝ ਸੀ ਨੈਰੋਬੀ ਵਿਚਲੇ ਦੋ ਵਿਅਕਤੀਆਂ ਨੂੰ ਮਿਲਣ ਦੀ। ਇਕ ਤਾਂ ਪੰਜਾਬੀ ਦੇ ਮਸ਼ਹੂਰ ਸ਼ਾਇਰ ਅਜਾਇਬ ਕਮਲ ਨੂੰ ਮਿਲਣ ਦੀ ਅਤੇ ਦੂਸਰਾ ਪੰਜਾਬੀ ਲੇਖਕ ਸੁਦਰਸ਼ਨ ਧੀਰ ਉਰਫ ਮਹਿਰਮ ਯਾਰ ਨੂੰ ਮਿਲਣ ਦੀ। ਇਹਨਾਂ ਦੋਹਾਂ ਵਿਅਕਤੀਆਂ ਦਾ ਮੇਰੇ ਪਾਸ ਕੋਈ ਐਡਰੈਸ ਨਹੀਂ ਸੀ। ਪਰ ਮੇਰੀ ਖੋਜ ਜਾਰੀ ਰਹੀ ਸੀ। ਨਾਮਧਾਰੀ ਸੰਗਤ ਦੇ ਸਕੱਤਰ ਸ: ਹਰਭਜਨ ਸਿੰਘ ਸੀਹਰਾ ਅਜਾਇਬ ਕਮਲ ਨੂੰ ਜਾਣਦੇ ਸਨ ਪਰ ਸਾਡਾ ਮੇਲ ਹੋ ਨਾ ਸਕਿਆ। ਪਰ ਵਾਪਸ ਆਉਣ ਤੋਂ ਇਕ ਦਿਨ ਪਹਿਲਾਂ ਜਦੋਂ ਇਹਨਾਂ ਨੂੰ ਨਾ ਮਿਲਣ ਦਾ ਭਰਮ ਮਨ ਵਿਚ ਭਰਿਆ ਪਿਆ ਸੀ ਅਚਾਨਕ ਮੁਲਾਕਾਤ ਹੋ ਗਈ। ਅਤੇ ਉਹ ਵੀ ਬਹੁਤ ਨੇੜਿਓਂ।

ਸਾਡਾ ਇਕ ਅਜੀਜ਼ ਹਰਪਾਲ ਸਿੰਘ ਨੈਰੋਬੀ ਰਹਿੰਦਾ ਹੈ। ਇਹ ਸ: ਅਵਤਾਰ ਸਿੰਘ ਅੰਮ੍ਰਿਤਸਰ ਦਾ ਭਾਣਜਾ ਅਤੇ ਬੀਬੀ ਨਰਿੰਦਰ ਹੋਰਾਂ ਦਾ ਸਪੁੱਤਰ ਹੈ। ਬਹੁਤ ਵਧੀਆ ਤਬਲਾ ਵਜਾਉਂਦਾ ਹੈ। ਪੇਸ਼ੇ ਵਜੋਂ ਇੰਜੀਨੀਅਰ ਹੈ। ਖੇਤੀ ਯੂਨੀਵਰਸਿਟੀ ਲੁਧਿਆਣਾ ਵਿਚ ਵੀ ਪੜ੍ਹਦਾ ਰਿਹਾ ਹੈ ਅਤੇ ਤਬਲਾ ਵਾਦਨ ਕਰਦਾ ਰਿਹਾ ਹੈ। ਉਸ ਨੇ ਦੱਸਿਆ ਕਿ ਪੰਜਾਬੀ ਦੇ ਮਸ਼ਹੂਰ ਸ਼ਾਇਰ ਸੁਰਜੀਤ ਪਾਤਰ ਦਾ ਛੋਟਾ ਭਰਾ ਉਪਕਾਰ ਸਿੰਘ ਨੈਰੋਬੀ ਵਿਚ ਉਸ ਦੇ ਕੁਆਰਟਰ ਦੇ ਉਪਰ ਹੀ ਰਹਿੰਦਾ ਹੈ। ਉਪਕਾਰ ਸਿੰਘ ਬਹੁਤ ਅੱਛਾ ਗਾਇਕ ਹੈ ਅਤੇ ਹਰਪਾਲ ਸਿੰਘ ਉਸ ਦਾ ਤਬਲੇ ਤੇ ਸੰਗਤਕਾਰ ਹੈ। ਉਪਕਾਰ ਸਿੰਘ, ਅਜਾਇਬ ਚਿਤਰਕਾਰ ਅਤੇ ਮਹਿਰਮ ਯਾਰ ਸਾਰੇ ਇਕੋ ਮਿੱਤਰ ਮੰਡਲੀ ਦੇ ਮੈਂਬਰ ਹਨ।

ਉਪਕਾਰ ਸਿੰਘ ਨੇ 'ਵਰਿਆਮ' ਦੇ ਕੁਝ ਅੰਕ ਹਰਪਾਲ ਕੋਲ ਵੇਖੇ ਸਨ। ਉਸ ਦੇ ਘਰ ਹੀ ਅਜਾਇਬ ਚਿਤ੍ਰਕਾਰ ਨਾਲ ਮੁਲਾਕਾਤ ਹੋ ਗਈ। ਉਪਕਾਰ ਨੇ ਵਰਿਆਮ ਦੇ ਇਕ ਅੰਕ ਤੋਂ ਸੁਰਜੀਤ ਪਾਤਰ ਦਾ ਇਕ ਸ਼ਿਅਰ ਪੜ੍ਹ ਕੇ ਪੂਰੀ ਗ਼ਜ਼ਲ ਗਾ ਕੇ ਸੁਣਾਈ।

ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ
ਚੁਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ
ਗੀਤ ਦੀ ਮੌਤ ਇਸ ਰਾਤ ਜੇ ਹੋ ਗਈ
ਮੇਰਾ ਜੀਣਾ ਮੇਰੇ ਯਾਰ ਕਿੰਜ ਸਹਿਣਗੇ !

ਇਹ ਮਹਿਫਲ ਬਹੁਤ ਦੇਰ ਚਲੀ। ਉਪਕਾਰ ਬਹੁਤ ਮਿਠਾ ਗਾਉਂਦਾ ਹੈ ਅਤੇ ਨੈਰੋਬੀ ਦੀਆਂ ਮਹਿਫਲਾਂ ਦਾ ਸ਼ਿੰਗਾਰ ਹੈ। ਉਸ ਨੇ ਕਿਹਾ ਪਾਤਰ ਵੀਰ ਜੀ ਨੂੰ ਕਹਿਣਾ ਮੈਨੂੰ ਗਾਉਣ ਵਾਸਤੇ ਪੰਜਾਬੀ ਅਤੇ ਹਿੰਦੁਸਤਾਨੀ ਉਰਦੂ ਗ਼ਜ਼ਲਾਂ ਭੇਜਣ। ਮੈਂ ਆਣ ਕੇ ਪਾਤਰ ਨੂੰ ਸੁਨੇਹਾ ਲਿਖ ਭੇਜਿਆ ਤੇ ਸਾਰੀ ਖਬਰ ਸਾਰ ਦੀ। ਪਾਤਰ ਨੇ ਵਾਇਦਾ ਕੀਤਾ ਹੈ ਕਿ ਮੈਂ ਜਲੰਧਰ ਤੇਰੇ ਕੋਲ ਆਵਾਂਗਾ। ਪਰ ਪਤਾ ਨਹੀਂ ਉਦੋਂ ਤਕ ਉਪਕਾਰ ਆਪ ਹੀ ਆ ਜਾਵੇ ਜਾਂ ਹੋ ਗਿਆ ਹੋਵੇ।

ਅਜਾਇਬ ਚਿਤ੍ਰਕਾਰ ਇਕ ਅਧਿਆਪਕ ਹੈ। ਉਚਾ ਲੰਮਾ ਛਰਹਰਾ ਬਦਨ। ਸਾਡੀ ਇਹ ਪਹਿਲੀ ਮੁਲਾਕਾਤ ਸੀ। ਪਰ ਸਾਹਿਤ ਪੜ੍ਹਨ ਸੁਣਨ ਵਾਲੇ ਇਕ ਦੂਜੇ ਤੋਂ ਅਪ੍ਰਿਚਿਤ ਨਹੀਂ ਹੁੰਦੇ। ਅਜਾਇਬ ਨੇ ਆਪ ਵੀ ਕੁਝ ਗ਼ਜ਼ਲਾਂ ਸੁਣਾਈਆਂ ਪਰ ਵੱਡਾ ਹੇਰਵਾ ਇਹ ਲਗਾ ਕਿ ਅਸੀਂ ਸਫਰ ਦੇ ਅਖੀਰਲੇ ਡੰਡੇ ਤੇ ਮਿਲੇ ਸਾਂ। ਪੰਜਾਬ ਸਮਝੌਤੇ ਦੀ ਖਬਰ ਹੁਣ ਉਹਨਾਂ ਦੇ ਪੰਜਾਬ ਮੁੜਨ ਲਈ ਪ੍ਰੇਰਨਾ ਸਰੋਤ ਸੀ।

ਅਜਾਇਬ ਪੰਜਾਬੀ ਦਾ ਕੌਮਾਂਤਰੀ ਪਧਰ ਤੇ ਜਾਣਿਆ ਜਾਂਦਾ ਸ਼ਾਇਰ ਹੈ। ਪਹਿਲਾ ਰਵਿੰਦਰ ਰਵੀ ਵੀ ਕੀਨੀਆ ਰਹਿ ਗਿਆ ਹੈ ਪਰ ਅਜ ਕਲ ਉਹ ਕੈਨੇਡਾ ਚਲਾ ਗਿਆ ਹੈ। ਅਜਾਇਬ ਸਿੰਘ ਨਾਲ ਮਿਲਣੀ ਨਾਲ ਦਿਲ ਨੂੰ ਬਹੁਤ ਸਕੂਨ



ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਸਰਵਣ ਸਿੰਘ ਦੁਖੀ ਦੀ ਅਗਵਾਈ ਵਿਚ ਸੰਗਤ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨੈਰੋਬੀ ਪਧਾਰਣ ਲਈ ਯਾਚਨਾ।

ਮਿਲਿਆ।

ਤੀਸਰਾ ਵਿਅਕਤੀ ਸੀ ਸੁਦਰਸ਼ਨ ਧੀਰ ਉਰਫ਼ ਮਹਿਰਮ-ਯਾਰ। ਇਹ ਪੰਜਾਬੀ ਦਾ ਜਾਣਿਆਂ ਪਛਾਣਿਆਂ ਲੇਖਕ ਹੈ। ਮਹਿਰਮਯਾਰ ਨਾਲ ਮਿਲਣਾ ਮੈਂ ਬਹੁਤ ਲੋਚਦਾ ਸੀ ਪਰ ਅਗਲੇ ਦਿਨ ਹੀ ਤਾਂ ਸਾਡੀ ਵਾਪਸੀ ਸੀ। ਫੇਰ ਵੀ ਉਸੇ ਸ਼ਾਮ ਨੂੰ ਹੀ ਉਪਕਾਰ ਸਿੰਘ ਨੇ ਮਿਲਣ ਦਾ ਪ੍ਰੋਗਰਾਮ ਬਣਾ ਲਿਆ। ਮਹਿਰਮਯਾਰ ਨੈਰੋਬੀ ਤੋਂ ਕੁਛ ਮੀਲ ਬਾਹਰ ਹੀ ਰਹਿੰਦਾ ਸੀ। ਸ਼ਾਮ ਨੂੰ ਜਦੋਂ ਸਾਡੀ ਵਾਪਸੀ ਲਈ ਤਿਆਰੀ ਸੀ ਅਤੇ ਘਰ ਵਿਚ ਸਾਨੂੰ ਮਿਲਣ ਲਈ ਸਜਣ ਉਡੀਕ ਰਹੇ ਸਨ, ਹਰਪਾਲ ਸਿੰਘ ਉਪਕਾਰ ਸਿੰਘ ਤੇ ਮੈਂ ਕਾਰ ਮਹਿਰਮਯਾਰ ਦੇ ਫਾਟਕ ਅਗੇ ਜਾ ਖੜੀ ਕੀਤੀ। ਅਗੋਂ ਮਹਿਰਮਯਾਰ ਦੇ ਤਕੜੇ ਕੁਤਿਆਂ ਨੇ ਜ਼ੋਰਦਾਰ ਸੁਆਗਤ ਕੀਤਾ। ਉਹਨਾਂ ਕੁਤਿਆਂ ਨੂੰ ਆਣ ਵਾਲੀ ਥਾਂ ਤੇ ਬੰਨ ਕੇ ਮਹਿਰਮਯਾਰ ਸਾਡੇ ਕੋਲ ਆਇਆ। ਬੈਠਣ ਕਮਰੇ ਵਿਚ ਜਦੋਂ ਸਜ ਗਏ ਤਾਂ ਗਲ ਬਾਤ ਸ਼ੁਰੂ ਹੋਈ। ਉਪਕਾਰ ਅਤੇ ਹਰਪਾਲ ਨੂੰ ਉਹ ਜਾਣਦਾ ਸੀ। ਮੇਰੇ ਬਾਰੇ ਇਹ ਹੀ ਅੰਦਾਜ਼ਾ ਸੀ ਕਿ ਇਹ ਇਹਨਾਂ ਦੇ ਨਾਲ ਹੀ ਕੋਈ ਆਇਆ ਹੋਵੇਗਾ।

ਗਲ ਬਾਤ ਵਿਚ ਮੈਂ ਜਦੋਂ ਦਸਿਆ ਕਿ ਮੈਂ ਉਹਨਾਂ ਦੇ ਛੋਟੇ ਭਰਾ ਜਰਨੈਲ ਸਿੰਘ ਦਾ ਜਮਾਤੀ ਹਾਂ। ਜਦੋਂ ਉਹ ਖਾਲਸਾ ਵਿਚ ਹੜਤਾਲਾਂ ਕਰਦੇ ਸਨ ਅਸੀਂ ਨਾਲ ਖਾਲਸਾ ਸਕੂਲ ਵਿਚ ਪੜਦੇ ਸਾਂ। ਉਹਨਾਂ ਦੀ ਜਲੰਧਰ ਵਿਚਲੀ ਦੁਕਾਨ ਅਤੇ ਮੇਰੇ ਮਾਮਾ ਜੀ ਦੀ ਦੁਕਾਨ ਲਾਗੇ ਲਾਗੇ ਹਨ। ਉਹਨਾਂ ਦੇ ਸੁਰਗਵਾਸੀ ਪਿਤਾ ਸ: ਕਰਮ ਸਿੰਘ ਤੇ ਮੇਰੇ ਸੁਰਗਵਾਸੀ ਨਾਨਾ ਜੀ ਰੋਜ਼ ਇਕੱਠੇ ਸੈਰ ਕਰਨ ਜਾਇਆ ਕਰਦੇ ਸਨ। ਮੈਂ ਮਹਿਰਮਯਾਰ ਦੀ ਪੁਰਾਣੀ ਲਿਖੀ ਇਕ ਕਹਾਣੀ ਦਾ ਜ਼ਿਕਰ ਵੀ ਕੀਤਾ ਜਿਸ ਵਿਚ ਉਹਨਾਂ ਇਕ ਜੰਗਲ ਦੇ ਰੇਂਜ ਅਫਸਰ ਦਾ ਵਰਣਨ ਕੀਤਾ ਸੀ ਇਹ ਕਹਾਣੀ ਮੇਰੇ ਜਮਾਤੀ ਜਰਨੈਲ ਸਿੰਘ ਤੇ ਅਧਾਰਿਤ ਸੀ। ਮਹਿਰਮਯਾਰ ਨੂੰ ਸਭ ਕੁਝ ਯਾਦ ਆ ਗਿਆ ਸੀ। ਅਸੀਂ

ਭਾਵੇਂ ਬਹੁਤ ਘਟ ਮਿਲੇ ਸਾਂ ਪਰ ਪੁਰਾਣੀਆਂ ਯਾਦਾਂ ਦੇ ਫਿਰ ਵੀ ਨਕਸ਼ ਉਭਰ ਆਏ ਸਨ। ਮਰਗਜ਼ਮ ਸਾਹਿਤਕ ਜੀਵਨ ਵਿਚ ਮੈਂ ਬਾਅਦ ਵਿਚ ਪਰਵੇਸ਼ ਕੀਤਾ ਸੀ ਅਤੇ ਮਹਿਰਮਯਾਰ ਉਸ ਤੋਂ ਪਹਿਲਾਂ ਅਫਰੀਕਾ ਚਲਾ ਗਿਆ ਸੀ। ਮੈਨੂੰ ਇਹ ਪਤਾ ਸੀ ਕਿ ਉਹ ਉਦੋਂ ਵੀ ਨਵਾਂ ਜ਼ਮਾਨਾ ਦੇ ਸੰਪਾਦਕ ਸੁਰਜਨ ਜ਼ੀਰਵੀ ਦਾ ਮਿਤਰ ਹੁੰਦਾ ਸੀ। ਸਾਡੀ ਇਹ ਮਿਲਣੀ ਰਵਾਇਤੀ ਨਹੀਂ ਸਗੋਂ ਜਜ਼ਬਾਤੀ ਵੀ ਹੋ ਗਈ। ਮਹਿਰਮਯਾਰ ਅਤੇ ਉਹਨਾਂ ਦੀ ਧਰਮ ਪਤਨੀ ਦੋਵੇਂ ਟੀਚਰ ਹਨ ਅਤੇ ਘਰ ਵਿਚ ਵੀ ਉਹਨਾਂ ਬਚਿਆਂ ਦਾ ਸਕੂਲ ਖੋਲਿਆ ਹੈ। ਭਾਵੇਂ ਪੰਜਾਬ ਸਮਝੌਤੇ ਦੀ ਖੁਸ਼ੀ ਉਹਨਾਂ ਤੇ ਵੀ ਸੀ ਅਤੇ ਮੁੜ ਦੇਸ਼ ਪਰਤਣ ਦੀ ਰੀਝ ਵੀ। ਹੁਣ ਮੈਨੂੰ ਵੀ ਹਿਰਖ ਸੀ ਕਿ ਕਾਸ਼ ਮੈਂ ਏਹਤੇ ਦਿਨ ਹੋਰ ਰੁਕ ਸਕਦਾ। ਪਰ ਵਾਪਸੀ ਸਫਰ ਦੀ ਤਿਆਰੀ ਮੁਕੰਮਲ ਸੀਟਾਂ ਬੁਕ ਤੇ ਸਾਥੀ ਤਿਆਰ ਸਨ।
ਆਖਰ ਕਾਰ ਤਾਂ ਵਿਛੜਨਾ ਹੀ ਸੀ।

੩੦ ਜੁਲਾਈ

ਸਵੇਰੇ ਅਸੀਂ ਵਾਪਸ ਚਲ ਪਏ। ਪਹਿਲਾਂ ਅਸੀਂ ਕਾਰ ਰਾਹੀਂ ਮੁੜ ਤਨਜ਼ਾਨੀਆ ਦੇ ਸ਼ਹਿਰ ਆਰੂਸ਼ਾ ਜਾਣਾ ਸੀ ਅਤੇ ਅਗਲੀ ਸਵੇਰ ਨੂੰ ਦਾਰਾ ਸਲਾਮ ਤੋਂ ਆਏ ਜਹਾਜ਼ ਤੇ ਸਵਾਰ ਹੋਣਾ ਸੀ। ਸੰਤ ਨਰਿੰਦਰ ਸਿੰਘ ਜੀ ਦੁਆਰਾ ਚਲਾਈ ਜਾ ਰਹੀ ਕਾਰ ਤੇ ਅਸੀਂ ਤਿੰਨ ਜਣੇ ਹੋਰ ਸਵਾਰ ਸੀ। ਸ: ਹਰਮੀਤ ਸਿੰਘ ਚੱਢਾ ਦਿਲੀ, ਗੁਰਮੁਖ ਸਿੰਘ ਨਹਾਰਾ ਕੈਮਰਾ ਮੈਨ ਅਤੇ ਮੈਂ। ਅੱਜ ਦੀ ਦਿਲਚਸਪ ਗਲ ਇਹ ਸੀ ਕਿ ਤਨਜ਼ਾਨੀਆ ਹਕੂਮਤ ਨੇ ਆਪਣੀ ਕਰੰਸੀ ਤਬਦੀਲ ਕਰ ਦਿਤੀ ਸੀ। ਇਸ ਵਾਸਤੇ ਸਖ਼ਤ ਚਪੜਦਸਤ ਪੁਛ ਪੜਤਾਲ ਅਤੇ ਨਿਰੀਖਣ ਹੋ ਰਿਹਾ ਸੀ। ਥਾਂ ਥਾਂ ਰੁਕਾਵਟਾਂ ਲਗੀਆਂ ਜਾ ਰਹੀਆਂ ਸਨ। ਨਰਿੰਦਰ ਸਿੰਘ ਸੁਹੇਲੀ ਬੋਲੀ ਵਿਚ ਗਲ ਬਾਤ ਕਰਦਾ ਸੀ ਅਤੇ ਸਾਡੀ ਖਲਾਸੀ ਛੇਤੀ ਹੀ ਹੋ ਜਾਂਦੀ ਸੀ। ਕਾਰਨ ਇਹ ਵੀ ਸੀ ਕਿ ਸਾਡੇ ਕਾਗਜ਼ ਪਤਰ ਦਸਦੇ ਸਨ ਕਿ ਅਸੀਂ ਯਾਤਰੂ ਸਾਂ ਅਤੇ ਸਵੇਰੇ ਅਸੀਂ ਜਹਾਜ਼ ਫੜਨਾ ਸੀ ਇਸੇ ਮੰਤਵ ਲਈ ਹੀ ਸਫਰ ਕਰ ਰਹੇ ਸਾਂ। ਅਸੀਂ ਉਹਨਾਂ ਲੋਕਾਂ ਵਿਚੋਂ ਨਹੀਂ ਸਾਂ ਜਿਹਨਾਂ ਨੇ ਤਨਜ਼ਾਨੀਆ ਕਰੰਸੀ ਦੇ ਵਿਦੇਸ਼ਾਂ ਵਿਚ ਅੰਬਾਰ ਲਾਏ ਹੋਏ ਸਨ ਅਤੇ ਹੁਣ ਵਾਪਸ ਤਬਦੀਲ ਕਰਨ ਵਾਸਤੇ ਆ ਰਹੇ ਹਨ।

ਰਾਤ ਅਸੀਂ ਸ੍ਰੀ ਵੀਰ ਚੰਦ ਅਗਰਵਾਲ ਜੀ ਦੀ ਕੋਠੀ ਆਰੂਸ਼ਾ ਵਿਖੇ ਆਰਾਮ ਕੀਤਾ। ਸਵੇਰ ਵੇਲੇ ਸ੍ਰੀ ਤਰਸੇਮ ਚੰਦ ਜੀ ਸਾਨੂੰ ਬਹੁਤ ਆਦਰ ਅਤੇ ਸਤਿਕਾਰ ਨਾਲ ਜਹਾਜ਼ ਤੇ ਬੈਠਾ ਗਏ ਅਤੇ ਅਸੀਂ ਅਫਰੀਕਾ ਦੀ ਧਰਤੀ ਨੂੰ ਅਲਵਿਦਾ ਕਹੀ। ਛੋਟਾ ਜਹਾਜ਼ ਕਿਲਮਿਨ ਜਾਰੋ ਦੇ ਅੱਡੇ ਤੋਂ ਤੁਰਿਆ ਤੇ ਕਿਲਮਿਨ ਜਾਰੋ ਪਹਾੜ ਦੀ ਚੋਟੀ ਦੇ ਬਿਲਕੁਲ ਕੋਲੋਂ ਦੀ ਹੋ ਕੇ ਉਡਿਆ। ਕਿਲਮਿਨ ਜਾਰੋ ਦੀ ਚੋਟੀ ਤੇ ਬਰਫ਼ ਜੰਮੀ ਹੋਈ ਸੀ ਅਤੇ ਬਹੁਤ ਹੀ ਸੋਹਣਾ ਨਜ਼ਾਰਾ ਪੇਸ਼ ਕਰ ਰਹੀ ਸੀ। ਇਸੇ ਜਹਾਜ਼ ਵਿਚ ਹੀ ਦਾਰਾ ਸਲਾਮ ਤੋਂ ਸ: ਸਵਰਨ ਸਿੰਘ ਮਠਾੜੂ ਕਪੂਰਥਲੇ ਵਾਲਿਆਂ ਦੇ ਘਰੋਂ ਸ੍ਰੀਮਤੀ ਜੀ ਆਏ ਸਨ ਅਤੇ ਅਸੀਂ ਚਾਰ ਯਾਤਰੂ ਰਾਹ ਵਿਚ ਇਥੋਪੀਆ ਦੀ ਰਾਜਧਾਨੀ ਅਦੀਸ ਅਬਾਬਾ ਤੋਂ ਜਹਾਜ਼ ਬਦਲ ਕੇ ਸ਼ਾਮ ਨੂੰ ਬੰਬਈ ਦੇ ਹਵਾਈ ਅੱਡੇ ਤੇ ਅਪੜ ਗਏ ਸੀ।

ਬੰਬਈ ਹਵਾਈ ਅੱਡੇ ਤੋਂ ਬਾਹਰ ਨਿਕਲਣ ਵਾਲੇ ਯਾਤਰੂਆਂ ਦੀ ਭੀੜ ਦਾ ਇਕ ਸਮੁੰਦਰ ਸੀ। ਪਹਿਲਾਂ ਤਾਂ ਕੁਝ ਅੜਿਚਣਾਂ ਪਈਆਂ ਪਰ ਹਰਮੀਤ ਸਿੰਘ ਦੀ ਫੁਰਤੀ ਕਾਰਨ ਅਧਿਕਾਰੀ ਸਾਨੂੰ ਤੰਗ ਨਾ ਕਰ ਸਕੇ। ਸਾਮਾਨ ਕੋਈ ਅਸੀਂ ਲਿਆਏ ਹੀ ਨਹੀਂ ਸੀ। ਇਕ ਦਿਆਲੂ ਕਰਮਚਾਰੀ ਨੇ ਉਂਜ ਵੀ ਮੇਰੇ ਪਾਸਪੋਰਟ ਤੇ ਪੱਤਰਕਾਰ ਪੜ੍ਹਕੇ ਛੇਤੀ ਖਲਾਸੀ ਕਰ ਦਿਤੀ। ਪਰ ਫੇਰ ਵੀ ਅਧੀ ਰਾਤ ਹੋ ਗਈ। ਅਗੇ ਸਾਡੀ ਆਉਣ ਦੀ ਸੂਚਨਾ ਕਿਸੇ ਨੂੰ ਪਹੁੰਚੀ ਨਹੀਂ ਸੀ। ਅਸੀਂ ਅੱਧੀ ਰਾਤ ਤਕ ਫੋਨ ਮਿਲਾਉਂਦੇ ਰਹੇ ਤੇ ਅੰਤ ਟੈਕਸੀ ਫੜ ਸ: ਅਰਜਨ ਸਿੰਘ ਮਠਾੜੂ ਜੀ ਦੇ ਘਰ ਜਾ ਪੁਜੇ। ਜੋ ਤਨਜ਼ਾਨੀਆ ਵੀ ਗਏ ਸਨ ਅਤੇ ਬਹੁਤ ਨੇਕ ਅਤੇ ਸਾਧੂ ਸੁਭਾ ਦੇ ਸਨਅਤਕਾਰ ਹਨ।

ਦੋ ਰਾਤਾਂ ਅਸੀਂ ਸ: ਅਰਜਨ ਸਿੰਘ ਮਠਾੜੂ ਜੀ ਦੇ ਘਰ ਕੱਟੀਆਂ ਤੇ ਫਿਰ ਜਹਾਜ਼ ਫੜਕੇ ਦਿਲੀ ਆ ਪੁਜੇ-

ਅਫਰੀਕਾ ਅਸੀਂ ੨੦ ਜੂਨ ੧੯੮੫ ਦੇ ਗਏ ੩੧ ਜੁਲਾਈ ਨੂੰ ਵਾਪਸ ਭਾਰਤ ਪੁਜੇ।

ਇਹਨਾਂ ਦਿਨਾਂ ਵਿਚ ਅਸੀਂ ਲਗਾਤਾਰ ਭਰਮਣ ਕੀਤਾ ਪਰ ਏਡੇ ਵੱਡੇ ਮਹਾਂਦੀਪ ਦੇ ਇਹਨਾਂ ਦੇ ਮੁਲਕਾਂ ਵਿਚ ਏਨਾ ਕੁਝ ਵੇਖਣ ਵਾਲਾ ਹੈ ਕਿ ਸਾਲਾਂ ਦੇ ਸਾਲ ਲਗ ਜਾਣ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਹੈ ਕਿ ਸਾਨੂੰ ਇਹ ਦੇਸ਼ ਘੁੰਮਣ ਦਾ ਅਵਸਰ ਮਿਲਿਆ ਅਤੇ ਉਹ ਵੀ ਸੈਰ ਵਾਸਤੇ। ਏਨੇ ਸਮੇਂ ਵਿਚ ਵੀ ਜੋ ਕੁਝ ਵੇਖਿਆ ਸੁਣਿਆ ਉਸ ਦਾ ਓਪਰਾ ਓਪਰਾ ਵੇਰਵਾ ਪਾਠਕਾਂ ਦੇ ਸਾਹਮਣੇ ਰੱਖ ਸਕਿਆ ਹਾਂ। ਥਾਂ ਦੀ ਥੁੜ ਅਤੇ ਹੋਰ ਕਾਰਨਾ ਕਰਕੇ ਬਹੁਤ ਡੂੰਘਾ ਬਿਆਨ ਨਹੀਂ ਹੋ ਸਕਿਆ। (ਧ)

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ
ਅਗਸਤ ੧੯੮੬ ਅੰਕ ਵੇਖੋ)

**੨੬ ਸਤੰਬਰ ੧੯੭੮ ਮੰਗਲਵਾਰ**
**ਸ੍ਰੀ ਭੈਣੀ ਸਾਹਿਬ**

(ਚਲਦਾ ਪਰਸੰਗ ਡਾ: ਸੁਰਜੀਤ ਖੁਰਸ਼ੀਦੀ ਦਾ ਬਿਆਨ)

"ਮੈਂ ਯੂਨੀ ਵਿਚ ਪੜ੍ਹਦਿਆਂ ਬਾਪੂ ਜੀ ਨੂੰ ਹਰ ਰੂਪ ਵਿਚ ਬਦਲਦੇ ਵੇਖਿਆ ਸਾਂ—ਮੇਰੇ ਦਿਲ ਤੇ ਇਸ ਬਦਲੀ ਦਾ ਬੜਾ ਚੰਗਾ ਪ੍ਰਭਾਵ ਪਿਆ। ਮੈਂ ਆਪਣੀ ਭੈਣ ਨੂੰ ਪੁੱਛਿਆ : ਇਹ ਉਹੋ ਮੇਰਾ ਬਾਪੂ ਹੈ ? ਉਸ ਦੱਸਿਆ ਹਾਂ, ਉਹੀ ਹੈ। ਪਰ ਇਸ ਨੂੰ ਅਰਾੜ (ਬਾਪ), ਸਾਡੇ ਪਿੰਡ ਦੇ ਲਾਗਲੇ ਪਿੰਡ, ਦੇ ਸ: ਕੇਹਰ ਸਿੰਘ ਨਾਮਧਾਰੀ ਦੀ ਸੰਗਤ ਹੋ ਗਈ ਹੈ ਤੇ ਇਹ ਨਾਮਧਾਰੀਆਂ ਦਾ ਭਜਨ ਪੁੱਛ ਆਇਆ ਹੈ। ਸ. ਕੇਹਰ ਸਿੰਘ ਭੈਣੀ ਸਾਹਿਬ ਦੇ ਮੁਖਤਾਰਿ ਆਮ ਸਨ। ਮੇਰੇ ਪਿਤਾ ਜੀ ਅਰਾੜ ਤੋਂ ਲੰਘਦੇ ਟੱਪਦੇ ਉਹਨਾਂ ਨੂੰ ਜ਼ਰੂਰ ਮਿਲਦੇ ਹੁੰਦੇ ਸਨ। ਸ. ਕੇਹਰ ਸਿੰਘ ਤਕੜੇ ਜੁਆਨ, ਚੰਗਾ ਚੋਖਾ ਖਾਣ ਪੀਣ ਵਾਲੇ, ਨੂਰ ਰਿਤ ਲਗਦੇ ਜਾਪਦੇ ਸਨ। ਮੇਰੇ ਬਾਪੂ ਜੀ ਉਨ੍ਹਾਂ ਦੇ ਪ੍ਰਭਾਵ ਨਾਲ ਹੀ ਸਿੰਘ ਸਜੇ।

"ਸਾਡੇ ਪਿੰਡ ਵਿਚ ਨਾਮਧਾਰੀਆਂ ਦਾ ਭਜਨ ਪੁੱਛਣ ਵਾਲਾ ਪਹਿਲਾ ਸ਼ਖਸ ਮੇਰਾ ਬਾਪੂ ਅਰਜਨ ਸਿੰਘ ਹੀ ਹੈ। ਜੇ ਤੁਸੀਂ ਸਾਡੇ ਪਿੰਡ ਕਿਸੇ ਨੂੰ ਵੀ ਪੁੱਛੋ, ਨਾਮਧਾਰੀਆਂ ਦੇ ਘਰ ਜਾਣਾ ਹੈ ਤਾਂ ਉਹ ਤੁਹਾਨੂੰ ਸਾਡੇ ਘਰ ਭੇਜ ਦੇਵੇਗਾ। ਮੈਨੂੰ ਵੀ ਜੇ ਕੋਈ ਪੁੱਛੇ ਤੂੰ ਕਿਹਦੇ ਘਰ ਜਾਣਾ ਹੈ ਤਾਂ ਮੈਂ ਕਹਿੰਦਾ ਹਾਂ ਤੁਸਾਂ ਪਛਾਣਿਆ ਨਹੀਂ, ਮੈਂ ਨਾਮਧਾਰੀਆਂ ਦਾ ਮੁੰਡਾ ਹਾਂ।

"ਗੁੱਸਾ ਮੇਰੇ ਬਾਪੂ ਜੀ ਅੰਦਰ ਹੁਣ ਵੀ ਹੈ ਪਰ ਉਹ ਸਿਰਫ ਮੇਰੇ ਨਾਲ ਹੀ ਹੈ। ਇਸ ਗਲੋਂ ਕਿ ਮੈਂ ਗਰੇਜੂਏਟ ਹਾਂ ਤੇ ਘਰ ਵਿਚ ਮਾਇਆ ਦੀ ਲਹਿਰ ਬਹਿਰ ਨਹੀਂ ਲਾਈ। ਪਰ ਉਹ ਹੋਰ ਸਭ ਲੋਕਾਂ ਨਾਲ ਸਾਊ ਸਭਿਅ ਪੇਸ਼ ਆਉਂਦੇ ਹਨ। ਪਹਿਲਾ ਵਾਲਾ ਕਰੋਧ ਹੁਣ ਭਜਨ ਬੰਦਗੀ ਵਿਚ ਬਦਲ ਗਿਆ ਹੈ। ਨਾਮਧਾਰੀ ਪੰਥ ਦੇ ਅਸੂਲ ਉਹ ਪੂਰੀ ਤਰ੍ਹਾਂ ਨਿਭਾਂਦੇ ਹਨ। ਪਰ ਆਪਣੇ ਬਚਪਨ ਤੋਂ ਹੀ ਅੱਖੜ ਸੁਭਾਅ ਹੋਣ ਕਰਕੇ ਅਗੋਂ ਵਧਿਆਂ ਤੇ ਚੰਗਾ ਪ੍ਰਭਾਵ ਨਹੀਂ ਪਾ ਸਕੇ।



ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਕੋਈ ਬੇਨਤੀ ਕਰਦੇ ਹੋਏ ਸੰਤ ਗੋਪਾਲ ਸਿੰਘ ਅਮਰਗੜ੍ਹ ਵਾਲੇ

"ਏਨਾ ਅੱਛਾ ਹੋਇਆ ਕਿ ਸਤਿਗੁਰਾਂ ਦੇ ਨੇੜੇ ਜਾ ਕੇ ਮੇਰੇ ਬਾਪੂ ਜੀ ਨੇ ਆਪਣੀ ਜੂਨ ਸਵਾਰ ਲਈ। ਮਾਸ-ਅਹਾਰੀ ਸਨ, ਹੁਣ ਮਾਸ ਨਹੀਂ ਖਾਂਦੇ। ਸ਼ਰਾਬ ਦੇ ਆਦੀ ਸਨ, ਹੁਣ ਸ਼ਰਾਬ ਨਹੀਂ ਪੀਂਦੇ। ਨਸਵਾਰ ਬੜੀ ਲੈਂਦੇ ਸਨ, ਹੁਣ ਉਹ ਵੀ ਗਲੋਂ ਲਹਿ ਗਈ। ਅਗੇ ਕਿਤੇ ਵਰ੍ਹੇ ਛਿਮਾਹੀ ਨਹਾਂਦੇ ਸਨ, ਉਹ ਵੀ ਮਾਛੀਵਾੜੇ ਜਾਕੇ, ਹੁਣ ਰੋਜ਼ ਸਵੇਰੇ ਇਸ਼ਨਾਨ ਹੁੰਦਾ ਹੈ। ਸਾਧ ਸੁਭਾ ਅਤੇ ਦੇਵਤਾ ਸਰੂਪ ਬਣ ਗਏ ਹਨ—ਭਾਵੇਂ ਸਾਡੇ ਤੇ ਆਪਣਾ ਪ੍ਰਭਾਵ ਨਹੀਂ ਪਾ ਸਕੇ। ਮੇਰੇ ਮਾਤਾ ਗੁਰਨਾਮ ਕੌਰ ਜੀ ਗੁਜ਼ਰ ਚੁਕੇ ਹਨ।



ਕਾਮਰੇਡ ਸੁਰਜੀਤ ਪੁਰਸੀਦੀ

"ਫੇਰ ਮੇਰਾ ਵਾਹ ਰਿਹਾ ਨਾਮਧਾਰੀਆਂ ਨਾਲ, ਨਹਿਰ ਸਰਹੰਦ ਦੇ ਪੁਲੀਆਂ ਪਾਸ ਦੇ ਨਾਮਧਾਰੀ ਡੇਰੇ ਕਾਰਨ। ਉਥੇ ਆਪਣੇ ਬਾਪੂ ਜੀ ਨਾਲ ਜਾਂਦੇ ਆਉਂਦਿਆਂ, ਜਾਂ ਕਈ ਵਾਰ ਇਕੱਲਿਆਂ ਵੀ,ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੁੰਦੇ। ਜਾਪਣਾ ਜਿਵੇਂ ਸੂਰਜ ਵੇਖ ਲਿਆ ਹੋਵੇ ਕੋਲ ਖਲੋ ਕੇ। ਸਤਿਗੁਰਾਂ ਦਾ ਜਲਉ ਸੂਰਜੀ ਪ੍ਰਭਾਵ ਰਖਦਾ ਸੀ ਹੋਰ ਗੱਲਾਂ ਦਾ ਤਾਂ ਹੁਣ ਮੈਨੂੰ ਬਹੁਤਾ ਚੇਤਾ ਨਹੀਂ ਪਰ ਉਹਨਾਂ ਦੇ ਚਿਹਰੇ ਦੇ ਨੂਰ ਦੀ ਅਜੇ ਵੀ ਯਾਦ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਣ ਤਾਂ ਕਈ ਦਰਸ਼ਨ ਕੀਤੇ, ਛੋਟੇ ਹੁੰਦਿਆਂ, ਜਦੋਂ ਦੋਵੇਂ ਭਰਾ ਕੁਸ਼ਤੀ ਲੜਿਆ ਕਰਦੇ ਸਨ-ਉਦੋਂ ਜ਼ਰੂਰ ਤੱਕੇ ਸਨ। ਹੁਣ ਕੋਲ ਜਾਣੋਂ ਉਂਜ ਸੰਗਦਾ ਹਾਂ। ਕਹਿਣਗੇ, ਚੰਗਾ ਬੰਦਾ ਹੈ ਸਾਡੇ ਸਿੰਘ ਦਾ ਪੁਤਰ ਕੇਸ ਦਾੜ੍ਹੀ ਵਿਹੀਨ! ਪਰ ਮਨੋਂ ਮੇਰਾ ਮੋਹ ਹੈ ਸਤਿਗੁਰਾਂ ਨਾਲ ਵੀ ਤੇ ਨਾਮਧਾਰੀਆਂ ਨਾਲ ਵੀ।"

ਕਾਮਰੇਡ ਸੁਰਜੀਤ ਪੁਰਸੀਦੀ ਜੋ ਮਾਰਕਸਵਾਦੀ ਵਿਦਵਾਨ, ਲੇਖਕ ਅਤੇ ਕਵੀ ਹਨ, ਇਹਨਾਂ ਦਾ ਪਿੰਡ ਤਖਰਾਂ (ਜ਼ਿਲਾ ਲੁਧਿਆਣਾ) ਸ੍ਰੀ ਭੈਣੀ ਸਾਹਿਬ ਦੇ ਕੋਲ ਹੀ ਹੈ। ੭-੯ ਦਿਨ ਮਾਸਕੋ ਦਾ ਦੌਰਾ ਕਰਕੇ ਹੁਣੇ ਹੁਣੇ ਪਰਤੇ ਹਨ।

ਜਦੋਂ ਮੈਂ ਭੈਣੀ ਸਾਹਿਬ ਜਾਣ ਲਈ ਚੰਡੀਗੜ੍ਹ ਬੱਸ ਸਟੈਂਡ ਤੇ ਪਹੁੰਚਾ ਤਾਂ ਇਕ ਭੈੜੀ ਜਿਹੀ ਬੱਦਲੀ ਏਨੇ ਜ਼ੋਰ ਦੀ ਵਰ੍ਹੀ ਕਿ ੨੦ ਮਿੰਟ ਦੇ ਵਿਚ ਵਿਚ ਉਸਨੇ ਬੱਸ ਅੱਡੇ ਨੇੜੇ ਨਹਿਰਾਂ ਵਗਾ ਦਿੱਤੀਆਂ। ਲਾਂਘੇ ਤੇ ਸੜਕਾਂ ਇੰਝ ਕਲਕਲ ਕਲਕਲ ਕਰਦੇ ਵਹਿ ਤੁਰੇ ਸਨ ਜਿਵੇਂ ਮਗਰੋਂ ਨਦੀ ਦਾ ਬੰਨ੍ਹ ਟੁਟ ਗਿਆ ਹੋਵੇ! ਬੱਸ ਤਾਂ ਮੈਂ ਫੜ ਲਈ ਪਰ ੨੧-੨੨ ਸੈਕਟਰ ਦੇ ਚੌਕ ਦੇ ਨੇੜੇ ਵੇਖਿਆ ਕਿ ੫-੪ ਕਾਰਾਂ ਪਾਣੀ ਦੇ ਜ਼ੋਰ ਤੇ ਉਚਾਈ ਦੇ ਕਾਰਨ ਇੰਜਨ ਠੱਪ ਕੀਤੀ ਬੈਠੀਆਂ ਸਨ। ਮਾਲਿਕ ਪਾਣੀ ਵਿਚ ਘਿਰੇ ਖੜੇ ਮਾਲਿਕ ਦਾ ਨਾਮ ਜਪ ਰਹੇ ਸਨ। ਮਜ਼ੇ ਦੀ ਗੱਲ ਇਹ ਕਿ ਚੰਡੀਗੜ੍ਹ ਦੇ ਬਾਹਰ ਦੇ ਸੈਕਟਰਾਂ ਵਿਚ ਇਕ ਵੀ ਛਿੱਟ ਨਹੀਂ ਸੀ ਡਿੱਗੀ।

**ਹਾਇ, ਕਿਤੇ ਤੂੰ ਹੋਵੇਂ!**

ਸ਼ਾਮੀਂ ੭ ਵਜੇ ਸਮਰਾਲਾ ਰੋਡ ਫੜ ਭੈਣੀ ਸਾਹਿਬ ਦੇ ਟੋਟੇ ਤੇ ਸੰਤ ਨਿਰੰਜਨ ਸਿੰਘ ਨਗਾਰ ਅਤੇ ਸੰਤ ਧਿਆਨ ਸਿੰਘ ਖਾਰੇ (ਦਿੱਲੀ) ਵਾਲਿਆਂ ਨਾਲ ਆ ਰਿਹਾ ਸਾਂ ਕਿ ਇਕ ਕਾਰ ਕੋਲੋਂ ਦੀ "ਛੂੰ" ਕਰਕੇ ਲੰਘ ਗਈ। ਸੰਤ ਨਿਰੰਜਨ ਸਿੰਘ ਨੇ ਦਸਿਆ ਇਹ ਕੀਹਦੀ ਗੱਡੀ ਸੀ, ਮੋਟਰ ਲਗ ਭਗ ਖਾਲੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਹੋਤੇ ਆਏ। ਅੱਵਲ ਤਾਂ ਉਹ ਚੁੱਕ ਕੇ ਨਾਲ ਬਿਠਾਂਦੇ, ਨਹੀਂ ਪਿਆਰ ਸਤਿਕਾਰ ਦੇ ਕੇ ਮਜਬੂਰੀ ਦੱਸ ਕੇ ਅਗੇ ਲੰਘਦੇ! ਕੌਣ ਹੋਵੇ ਸਤਿਗੁਰਾਂ ਵਰਗਾ।

ਭੈਣੀ ਸਾਹਿਬ ਫਰਲਾਂਗ ਭਰ ਦੂਰ ਸੀ ਕਿ ਸਤਿਗੁਰੂ ਜੀ ਦੀ ਕਾਰ ਵੀ ਆਈ ਤੇ ਲੰਘ ਗਈ। ਉਹ ਜ਼ਰੂਰ ਕਿਸੇ ਨਾਲ ਬਚਨ ਕਰ ਰਹੇ ਹੋਣਗੇ, ਸਾਡੇ ਵਲ ਧਿਆਨ ਨਹੀਂ ਹੋਇਆ—ਪਰ ਅਸੀਂ ਅਪੜੇ ਵੀ ਤਾਂ ਖਲੋ ਸਾਂ!

**ਭੈਣੀ ਸਾਹਿਬ**

ਪੌਣੇ ਕੁ ਅੱਠ ਵਜੇ ਅਸੀਂ ਭੈਣੀ ਸਾਹਿਬ ਪਹੁੰਚ ਗਏ। ਅਨ੍ਹੇਰੇ ਵਿਚ ਬਿਜਲੀ-ਬੱਤੀਆਂ ਨੇ ਦਿਨ ਚੜ੍ਹਾਇਆ ਹੋਇਆ ਸੀ। ਮੈਂ ਤਾਂ ਜਾਂਦਿਆਂ ਸਾਰ ਆਓ-ਭਗਤ ਵਾਲੇ ਸੰਤ ਸਿੰਗਾਰਾ ਸਿੰਘ-ਸਵਰਨ ਕੌਰ ਕੋਲ ਗਿਆ ਅਤੇ ਪ੍ਰਸ਼ਾਦ ਛਕਿਆ। ਉਨ ਕੇ ਬਾਹਰ ਵੇਖਿਆ ਤਾਂ ਮਹਾਰਾਜ ਜੀ ਤੇ ਠਾਕਰ ਦਲੀਪ ਸਿੰਘ ਜੀ ਚੰਡੀਗੜ੍ਹ ਜਾਣ ਨੂੰ ਤਿਆਰ ਸਨ। ਸ੍ਰੀ ਸਤਿਗੁਰੂ ਜੀ ਤੇ ਮਾਤਾ ਜੀ ਨਵੇਂ ਗੈਰੇਜ ਪਾਸ ਖੜੋਤੇ ਠਾਕਰ ਦਲੀਪ ਸਿੰਘ ਜੀ ਨਾਲ ਬਚਨ ਕਰ ਰਹੇ ਸਨ ਕਿ ਮਹਾਰਾਜ ਜੀ ਨੇ ਜਾਕੇ ਸਤਿਗੁਰੂ ਜੀ ਤੇ ਮਾਤਾ ਜੀ ਨੂੰ ਮੱਥਾ ਟੇਕਿਆ। ਮਾਤਾ ਜੀ ਨੇ ਮਹਾਰਾਜ ਜੀ ਦੇ ਸਨਮਾਨ ਲਈ ਹੱਥ ਵਧਾਏ।

ਸਤਿਗੁਰੂ ਜੀ ਨੂੰ ਮੈਂ ਸਾਦਰ ਨਮਸਕਾਰ ਕੀਤੀ ਤਾਂ ਹੋਰ ਵੀ ਕਈ ਸਕੀਰਾਂ ਨੇ ਇਥੇ ਅਪੂਰਬ ਜਿਹੇ ਪ੍ਰਕਾਸ਼ ਵਿਚ ਮੱਥਾ ਟੇਕਿਆ। ਕਿਸੇ ਸਿੰਘ ਤੋਂ ਮੈਂ ਸੁਣਿਆ ਕਿ ਹੁਣੇ ਹੁਣੇ ਖਬਰ ਆਈ ਹੈ ਕਿ ਕਾਨਪੁਰ ਦੇ ਮਹੱਲਾ ਗੁਬਿੰਦਪੁਰੇ ਵਿਚ ੬ ਅਕਾਲੀ ਗੋਲੀ ਦਾ ਨਿਸ਼ਾਨਾ ਹੋ ਗਏ ਹਨ। ਉਹ

ਨਿਰੰਕਾਰੀਆਂ ਨੂੰ ਅਪਣਾ ਸਮਾਗਮ ਕਰਨੋਂ ਰੋਕਣ ਗਏ ਸਨ ਕਿ ਪਲਿਸ ਦੀ ਗੋਲੀ ਵਰ੍ਹ ਪਈ। ਹਕੀਕਤ ਕੀ ਹੈ, ਕੋਈ ਪਤਾ ਨਹੀਂ।

## ਸੰਤ ਮਲਕੀਅਤ ਸਿੰਘ

ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਕਾਰ ਸਿੰਘ ਸਰਪੰਚ, ਸ਼ੇਖੋ ਦਲੀਪ ਕੌਰ ਜੀ, ਸੰਤ ਸਿੰਗਾਰਾ ਸਿੰਘ ਆਓ ਭਗਤ, ਭਾਈ ਨਿਹਾਲ ਸਿੰਘ ਆਦਿ ੧੫ ਕੁ ਆਦਮੀ ਤੇ ੭ ਕੁ ਇਸਤਰੀਆਂ ਸਤਿਗੁਰੂ ਜੀ ਦੇ ਗਿਰਦ ਖਲੋਤੇ ਸਨ। ਸਫੈਦ ਕਪੜਿਆਂ ਵਿਚ ੪੦-੪੫ ਸਾਲ ਦੀ ਉਮਰ ਦਾ ਇਕ ਸਿੰਘ ਕੇਨੇਡਾ ਦੇ ਟੋਰਾਂਟੋ ਸ਼ਹਿਰ ਵਿਚੋਂ ਦਰਸ਼ਨਾਂ ਲਈ ਆਇਆ। ਪੂਰਬਾ ਨੇ ਦਸਿਆ: ਇਹ ਮਲਕੀਅਤ ਸਿੰਘ ਹੈ। ਦੂਜੇ ਦੌਰੇ ਸਮੇਂ ਇਹ ਸਤਿਗੁਰਾਂ ਦੇ ਸੰਪਰਕ ਵਿਚ ਆਇਆ। ਜਿਉਂ ਹੀ ਇਸ ਨੇ ਆਕੇ ਮੱਥਾ ਟੇਕਿਆ ਸਤਿਗੁਰਾਂ ਬਚਨ ਕੀਤਾ: ਸਿੱਖਾਂ ਦੇ ਕੁਲ ਪੁੱਤਰ, ਇਸ ਤਰ੍ਹਾਂ ਰੋਡੇ-ਭੋਡੇ ਚੰਗੇ ਨਹੀਂ ਲਗਦੇ। ਭਜਨ ਪੁਛ ਕੇ, ਅੰਮ੍ਰਿਤ ਛਕ ਕੇ ਕੇਸ ਰਖੋ। ਭਜਨ ਬਾਣੀ ਕਰਿਆ ਕਰੋ। ਤਦ ਤੋਂ ਹੀ ਇਸਨੇ ਭਜਨ ਪੁਛ, ਅੰਮ੍ਰਿਤ ਛਕ ਨਾਮਧਾਰੀ ਬਸਤਰ ਪਹਿਨ ਲਏ ਹਨ। ਦਸਤਾਰ ਸਿਧੀ ਬਨ੍ਹ ਲਈ ਹੈ। ਅੱਜ ਵੇਖੋ ਦਰਸ਼ਨਾਂ ਦੀ ਇਛਾ ਨਾਲ ਏਥੇ ਚਲਿਆ ਆਇਆ ਹੈ।

ਸਤਿਗੁਰੂ ਜੀ ਨੇ ਉਸਦੀ ਨਮਸਕਾਰ ਪਰਵਾਨ ਕਰਦਿਆਂ ਸੁਖ ਅਨੰਦ ਪੁਛੀ। ਸਿੰਘ "ਆਪ ਦੀ ਕ੍ਰਿਪਾ ਹੈ" "ਆਪ ਦੀ ਕ੍ਰਿਪਾ ਹੈ" ਕਹੀ ਜਾਂਦਾ ਸੀ। ਇਸ ਮੌਕੇ ਉਸਦੀ ਪਤਨੀ ਤੇ ਲੜਕੀ ਵੀ ਉਸਦੇ ਨਾਲ ਸਨ। ਇਹ ਦੋਵੇਂ ਦੇਸ ਵਿਚ ਹੀ ਰਹਿੰਦੀਆਂ ਲਗਦੀਆਂ ਸਨ।

ਸੰਤ ਮਲਕੀਅਤ ਸਿੰਘ ਬਾਰੇ ਸਤਿਗੁਰੂ ਜੀ ਨੇ ਦੱਸਿਆ: ਇਹ ਨਿਤ ਸਵੇਰੇ ਆਸਾ ਦੀ ਵਾਰ ਵਿਚ ਆਉਂਦਾ ਅਤੇ ਬੜਾ ਪੱਟ ਬੋਲਦਾ ਹੈ। ਸੂਬਾ ਦਰਸ਼ਨ ਸਿੰਘ ਜੀ ਦੇ ਲੜਕੇ ਨਾਲ ਆਇਆ ਸੀ। ਮਿਸਤਰੀ ਸਿੰਘ ਹੈ। ਮਲਕੀਅਤ ਸਿੰਘ ਨੇ ਆਪਣੀ ਲੜਕੀ ਅੱਗੇ ਕਰਕੇ ਅਰਜ਼ ਕੀਤੀ: ਇਸਨੂੰ ਭਜਨ ਦੱਸਣਾ ਹੈ ਜੀ। ਨਿਕਟੀ ਸੇਵਕ ਪੂਰਬੇ ਨੂੰ ਆਗਿਆ ਹੋਈ। ਉਸ ਕੰਨ ਵਿਚ ਭਜਨ ਦੱਸ ਦਿਤਾ।

## ਸਤਿਗੁਰ ਬਚਨ

ਬਲਜੀਤ ਸਿੰਘ ਸੰਗੀਤ ਸਿਖਾਂਦਰੂ ਨੂੰ ਪਲੋਸਦਿਆਂ ਸਤਿਗੁਰਾਂ ਬਚਨ ਕੀਤਾ: 'ਮੇਰੇ ਮਨ ਕਰਨ ਲੁਟਹਿ ਦਹਿ ਨਾਮੂੰ' ਤੇਰੇ ਨਾਲ ਦੌੜ ਕਿਹੜਾ ਪੜੇਗਾ। ਪੁੱਛਿਆ ਕਿ ਕੋਈ ਹਰ? ਕਲ੍ਹ ਨੂੰ ਤਿਆਰ ਰਹਿਓ। ਜਗਪਾਲ ਸਿੰਘ ਪਾਲ ਜੀ, ਕੱਲ ਜਲੰਧਰ ਜਾਣਾ ਹੈ। ਮੈਨੂੰ ਦੱਸਿਆ ਗਿਆ: ਮੈਂ ਕੂਣੇ ਮੁਕੇਰੀਆਂ (ਹੁਸ਼ਿਆਰਪੁਰ) ਤੋਂ ਆਇਆ ਹਾਂ। ਕੱਲ ਦਾ ਦਿਨ ਵਾਧੂ ਰੱਖਿਆ ਸੀ ਉਹ ਪਾਲ ਨੂੰ ਦੇ ਦਿਤਾ। ਵਾਧੂ ਵਿਚ ਹੀ ਚੌਕ ਜਾਣ ਦਾ ਪ੍ਰੋਗਰਾਮ ਬਣ ਗਿਆ। ਅੱਜ ਵੀ ਬਹੁਤ ਕੋਸ਼ਸ਼ ਕੀਤੀ ਕਿ ੩ ਵਜੇ ਤੁਰ ਪਈਏ ਪਰ ੫ ਵਜੇ ਹੀ ਤੁਰਿਆ ਜਾ ਸਕਿਆ। ਮੁਕੇਰੀਆਂ ਵਿਚ ਸਾਧ ਸੰਗਤ ਵਲੋਂ ਮੇਲਾ ਸੀ। ਕਾਂਗਰਸੀ ਰਾਜ ਦੇ ਸਮੇਂ ਦੇ ਸਪੀਕਰ ਸ਼੍ਰੀ ਕੇਵਲ ਕ੍ਰਿਸ਼ਨ ਵੀ ਮੁਕੇਰੀਆਂ ਦੀਵਾਨ ਵਿਚ ਆਏ ਹੋਏ ਸਨ।

ਸਤਿਗੁਰੂ ਜੀ ਨੇ ਦੱਸਿਆ: ਇਸ ਵਾਰ ਸ਼ਹੀਦੀ ਮੇਲਾ ਅੰਮ੍ਰਿਤਸਰ (੧੫-੯-੭੮) ਵਿਚ ਪੁਲਿਸ ਦਾ ਬੜਾ ਪ੍ਰਬੰਧ ਸੀ। ਅਸਾਂ ਤਾਂ ਕਿਸੇ ਨੂੰ ਕੁਛ ਆਖਿਆ ਨਹੀਂ ਸੀ, ਇਹ ਸਰਕਾਰੀ ਫਿਕਰ ਹੀ ਜਾਪਦਾ ਸੀ। ਪੱਤਰਕਾਰ ਵੀ ਕੱਠੇ ਹੋਏ-ਹੋਏ ਸਨ। ਸੁਆਦਲੀ ਗੱਲ ਇਹ ਹੈ ਕਿ ਮੇਰੀ ਗੱਲਬਾਤ ਦੇ ਸਭ ਨੇ ਅਪਣੇ ਅਪਣੇ ਅਰਥ ਕਢੇ ਹਨ।

ਇਕ ਨੌਜਵਾਨ (ਮਾ. ਸੁਖਦੇਵ ਸੁਆਮੀ ਦਾ ਲੜਕਾ) ਨੂੰ ਸਤਿਗੁਰੂ ਜੀ ਬਚਨ ਕੀਤਾ: ਤੂੰ ਕਾਕੇ (ਠਾਕਰ ਦਲੀਪ ਸਿੰਘ ਜੀ) ਨੂੰ ਜਾਂ ਮਹਾਰਾਜ ਜੀ ਨੂੰ ਕਹੁ ਉਹ ਪ੍ਰੋਗਰਾਮ ਬਣਾਣ।

ਮੈਨੂੰ ਦੱਸਿਆ ਗਿਆ ਕਿ ਇਸ ਲੜਕੇ ਦੀ ਦਾਦੀ ਨੂੰ ਕੋਈ ਮੋਟਰ ਲਿਤਾੜ ਕੇ ਲੰਘ ਗਈ। ਇਸ ਨਾਲ ਉਸਦੀ ਮਿਰਤੂ ਹੋ ਗਈ। ਨੌਜਵਾਨ ਨੇ ਪੁੱਛਿਆ: ਆਪ ਜੀ ਦੀ ਆਗਿਆ ਹੋਵੇ ਤਾਂ ਪਿਤਾ ਜੀ ਨੂੰ ਵੀ ਤਾਰ ਦੇਈਏ ਤਾਂ ਜੁ ਉਸ ਵਕਤ ਆ ਜਾਣ। ਸਤਿਗੁਰਾਂ ਇਹੋ ਹੀ ਮਹਾਰਾਜ ਜੀ ਨੂੰ ਪੁਛਣ ਲਈ ਆਖਿਆ। ਸੁਖਦੇਵ ਸੁਆਮੀ ਜੀ ਸ਼ਾਇਦ ਬੈਂਗਲੌਰ ਹਨ।

## ਵਾਲ ਵਾਲ ਬਚਾਓ

ਸਤਿਗੁਰੂ ਜੀ ਕਿਸੇ ਨਾਲ ਇਕਾਂਤ ਬਚਨ ਕਰਨ ਲਗੇ ਤਾਂ ਮੈਨੂੰ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਨੇ ਇਕ ਭਿਆਨਕ ਦੁਰਘਟਨਾ ਹੋਣ ਤੋਂ ਬਚਣ ਦੀ ਕਹਾਣੀ ਸੁਣਾ ਕੇ ਕੰਬਾ ਦਿਤਾ। ਪੂਰਬਾ ਨੇ ਦੱਸਿਆ: ਇਸ ਵਾਰ ਜਦੋਂ (੨੨-੯-੧੯੭੮) ਮਨਾਲੀ, ਕੁਲੂ ਤੇ ਫਿਰ ਭੁੰਤਰ ਰਾਤ ਰਹਿ ਕੇ ਮੰਡੀ ਨੂੰ ਪਰਤ ਰਹੇ ਸਾਂ ਤਾਂ ਔਟ-ਪੰਡੋਹ ਦੇ ਦਰਮਿਆਨ ਇਕ ਜਗ੍ਹਾ ਸਿਰਫ਼ ਦੇਵਤਾ ਦੇ ਸਾਖਿਆਤ

ਦੀਦਾਰੇ ਹੋਣ ਲਗੇ ਸਨ। ਗੱਲ ਇੰਜ ਹੋਈ ਕਿ ਇਸ ਸੜਕ ਟੋਟੇ ਦੇ ਦਰਮਿਆਨ ਇਕ ਪਹਾੜੀ ਥੱਲਿਓਂ; ਸੜਕ ਦੇ ਬਰਾਬਰੋਂ ਪਾਣੀ ਸਿੰਮ ਨਿਕਲਿਆ ਹੈ। ਦੂਜਾ ਉਪਰੋਂ, ਪਹਾੜੀ ਤੋਂ ਵੱਡੇ ਵੱਡੇ ਪੱਥਰ ਰਿੜ੍ਹਦੇ ਆਉਣ ਦੀ ਸੂਚਨਾ ਦਿੱਤਾ ਹੈ। ਦੂਜੇ ਦੋ ਆਦਮੀ, ਸੜਕ ਤੇ ਖਲੋਤੇ ਹੋਏ, ਦੋਹਾਂ ਪਾਸਿਆਂ ਦੀ ਟਰੈਫਿਕ ਨੂੰ ਸੂਚਿਤ ਕਰ ਦਿੰਦੇ ਹਨ। ਦਿਨ ਵਿਚ ਕਈ ਵਾਰ ਚਾਣਚਕ ਉਤੋਂ ਪੱਥਰ ਰਿੜ੍ਹਨੇ ਤੇ ਡਿਗਣੇ ਸ਼ੁਰੂ ਹੋ ਜਾਂਦੇ ਹਨ ਤੇ ਥੱਲੇ ਜਾਂਦੀਆਂ ਗੱਡੀਆਂ ਟਰੱਕਾਂ ਨੂੰ ਏਨੀ ਬੁਰੀ ਤਰ੍ਹਾਂ ਵੱਜਦੇ ਹਨ ਕਿ ਆਦਮੀ ਮਰਦੇ, ਗੱਡੀਆਂ ਟੁੱਟ ਭੱਜ ਜਾਂਦੀਆਂ ਤੇ ਇੰਜਨ ਨਕਾਰੇ ਹੋ ਜਾਂਦੇ ਹਨ। ਇਸੇ ਤਰ੍ਹਾਂ ਜਦੋਂ ਅਸੀਂ ਆ ਰਹੇ ਸਾਂ ਤਾਂ ਸਾਡੇ ਅਗੇ ਇਕ ਫ਼ੌਜੀ ਟਰੱਕ ਸੀ। ਉਸਦਾ ਡਰਾਈਵਰ ਤਾਂ ਇਸ਼ਾਰਾ ਪਾਕੇ ਗੱਡੀ ਛੱਡਕੇ ਭੱਜ ਗਿਆ ਪਰ ਅਸੀਂ ਉਸ ਟਰੱਕ ਦਾ ਅਗੋਂ ਚਲਣਾ ਉਡੀਕਦੇ ਰਹੇ। ਤਦੋਂ ਖ਼ਬਰ ਨ ਉੱਪਰੋਂ ਪੱਥਰ ਮਾਰ ਸ਼ੁਰੂ ਹੋ ਗਈ। ਇਕ ਪੱਥਰ ਗੱਡੀ ਦੇ ਬੰਪਰ ਤੇ ਵੱਜ ਕੇ ਬਿਆਸ ਵਲ ਰਿੜ੍ਹ ਗਿਆ, ਦੂਜਾ ਪਿਛਲੇ ਪਾਸੇ ਵੱਜਾ। ਇਕ ਹੋਰ ਛੋਟਾ ਜਿਹਾ ਤਿੱਖਾ ਟੁਕੜਾ ਮਰਸੀਡੀਜ਼ ਦੇ ਸ਼ੀਸ਼ੇ ਭੰਨ ਕੇ ਗੱਡੀ ਦੇ ਅੰਦਰ ਆ ਡਿਗਾ। ਅਸੀਂ ਸਾਰੇ ਛੇਤੀ ਨਾਲ ਬਾਹਰ ਨਿਕਲਕੇ ਸੁਰਖਿਅਤ ਇਲਾਕੇ ਵਲ ਦੌੜੇ। ਗੱਡੀ ਦਾ ਨੁਕਸਾਨ ਹੋ ਗਿਆ। ਅਸੀਂ ਦੂਜੀ ਗੱਡੀ ਮੰਗਵਾਕੇ ਮੰਡੀ ਪਹੁੰਚੇ। ਸਤਿਗੁਰਾਂ ਨੇ ਕ੍ਰਿਪਾ ਕੀਤੀ ਕਿ ਸਭ ਸਹੀ ਸਲਾਮਤ ਬਚਕੇ ਆ ਗਏ—ਉਂਜ ਗੁੰਜਾਇਸ਼ ਨਹੀਂ ਸੀ।

੪.੨੦ ਵਜ ਚੁਕੇ ਸਨ ਰਾਤ ਦੇ। ਸ੍ਰੀ ਸਤਿਗੁਰੂ ਜੀ ਕੋਠੀ ਵਲ ਜਾਣ ਲਈ ਡਿਉਢੀ ਲੰਘੇ। ਮੈਂ ਵੀ ਨਾਲ ਹੋ ਪਿਆ। ਅਤੇ ਸਤਿਗੁਰੂ ਜੀ ਪਾਸੋਂ ਸ਼ਹੀਦੀ ਮੇਲੇ ਦੇ ਹਾਲਾਤ ਸੁਣੇ।

### ੨੭ ਸਤੰਬਰ ੧੯੭੯ ਬੁਧਵਾਰ
### ਭੈ: ਸਾ:—ਚੱਕ ਕੂਕਿਆਂ—ਜਲੰਧਰ

ਮੈਂ ੬ ਵਜੇ ਸਵੇਰੇ ਹਰੀਮੰਦਰ ਵਿਚ ਲਗੀ ਆਸਾ ਦੀ ਵਾਰ ਵਿਚ ਗਿਆ। ਪਰ ਕੀਰਤਨ ਤਾਂ ੩.੩੦ ਤੋਂ ਸ਼ੁਰੂ ਸੀ। ਰਾਗੀ ਹਰਭਜਨ ਸਿੰਘ ਭੈਣੀ ਸਾਹਿਬ ਦਾ ਜਥਾ ਕੀਰਤਨ ਕਰ ਰਿਹਾ ਸੀ। ਸਰੋਤੇ, ਇਸਤ੍ਰੀ ਪੁਰਸ਼ ਮਿਲਕੇ ਦੋ ਸੌ ਤੋਂ ਜ਼ਰਾ ਕੁ ਵੱਧ ਸਨ। ਵਾਰ ਦਾ ਭੋਗ ਪਿਆ ਤਾਂ ਸ੍ਰੀ ਸਤਿਗੁਰੂ ਜੀ, ਆਏ ਹੋਏ ਬੇਨਤੀ ਪੱਤਰਾਂ, ਨੂੰ ਸੰਭਾਲ ਕੇ ਦੀਵਾਨ ਵਿਚੋਂ ਉਠੇ। ਕੀਰਤਨ ਸਮੇਂ ਸਤਿਗੁਰਾਂ ਨੇ ਤਬਲਾ ਵਾਦਨ ਵੀ ਕੀਤਾ। ਮੈਂ ਇਸ ਦੀਆਂ ੨-੩ ਰਿਹਾਈਆਂ ਕੈਸਟ ਤੇ ਰੀਕਾਰਡ ਕੀਤੀਆਂ ਸਨ। ਫਿਰ ਮੈਨੂੰ ਸਤਿਗੁਰੂ ਜੀ ਨੇ ਲਿਖ ਕੇ ਭੇਜਿਆ ਕਿ ਦੀਵਾਨ ਤੋਂ ਬਾਅਦ ਰਿਹਾਈਆਂ ਨੂੰ ਸੁਣਨਾ ਹੈ।

ਕੋਠੀ ਆਏ ਤਾਂ ਆਪ ਜੀ ਦੇ ਪਾਸ ਸ੍ਰੀ ਪੂਰਬਾ, ਸ੍ਰੀ ਬਲਦੇਵ ਸਿੰਘ (ਹਜ਼ੂਰੀ ਲਾਂਗਰੀ) ਤੇ ਸੂਬਾ ਮੇਲਾ ਸਿੰਘ ਜੀ ਆਦਿ ੩—੪ ਸੱਜਣ ਹੋਰ ਸਨ ਕਿ ਉਹ ਟੇਪ ਸੁਣੀ। ਸੁਰਾਂ ਮਾਤਰਾਂ ਦਾ ਕੁਝ ਹਿਸਾਬ ਕਿਤਾਬ ਲਾਕੇ ਭੁਗਲੇ ਕਦਮੀਂ ਕੋਠੀ ਉਪਰਲੇ ਕਮਰਿਆਂ ਲਈ ਪੌੜੀਆਂ ਚੜ੍ਹ ਗਏ। ਇਸ ਮੌਕੇ ਪਤਾ ਲਗਾ ਕਿ ਅਕਾਲੀ-ਨਿਰੰਕਾਰੀ ਝਗੜੇ ਵਿਚ ੧੧ ਆਦਮੀ ਮਰ ਗਏ ਹਨ। ਬਹੁਤ ਅਫ਼ਸੋਸ ਹੋਇਆ।

ਪੂਰਬਾ ਸੋਚ ਰਿਹਾ ਸੀ ੮.੦੦ ਵਜੇ ਤਕ ਚੱਕ ਵੱਲ ਨੂੰ ਜਾਣਾ ਮਿਲੇਗਾ। ਪਰ ਸਤਿਗੁਰਾਂ ਫ਼ਰਮਾਇਆ: ਜਲਦੀ ਹੀ ਚਲਣਾ ਹੈ, ਸਭ ਤਿਆਰੀ ਕਰੋ। ਦੁਬਾਰੇ ਉਤੇ ਸਤਿਗੁਰੂ ਜੀ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ ਤੇ ਮਹਾਰਾਜ ਜੀ ਨਾਲ ਵਿਹਾਰਕ ਵਿਚਾਰ ਵਟਾਂਦਰਾ ਕਰਦੇ ਰਹੇ।

### ਸੂਬਾ ਮੇਲਾ ਸਿੰਘ ਜੀ ਨੇ ਦਸਿਆ

ਜਦ ਤਕ ਸਤਿਗੁਰੂ ਜੀ ਚੁਬਾਰੇ ਉਤੇ ਪਰਵਾਰਕ ਮੈਂਬਰਾਂ ਨਾਲ ਗੱਲਬਾਤ ਵਿਚ ਰੁਝੇ ਰਹੇ ਮੈਂ ਸੂਬਾ ਮੇਲਾ ਸਿੰਘ ਜੀ ਨੂੰ ਪੁਛਣ ਲਗ ਪਿਆ ਕਿ ਉਹਨਾਂ ਤਰਨ ਤਾਰਨ ਤੋਂ ਆਏ ਸ: ਭਗਤ ਸਿੰਘ ਮੈਨੇਜਰ ਗੁਰਦੁਆਰਾ ਤਰਨਤਾਰਨ ਨਾਲ ਪਰਕਰਮਾ ਵਿਚਲੇ ਬੁੰਗੇ ਬਾਰੇ ਲੈਣ-ਦੇਣ ਦੀ ਕੀ ਗੱਲ ਕੀਤੀ। ਸੂਬਾ ਜੀ ਨੇ ਦਸਿਆ: ਅਸਾਂ ਥੋੜ੍ਹੀ ਜਗ੍ਹਾ ਹੀ ਦੇਣੀ ਹੈ। ਜੋ ਕੁਝ ਥੋੜਾ ਸਾਨੂੰ ਛਡਣਾ ਪੈਣਾ ਹੈ। ਨਕਦ ਮੁਆਵਜ਼ਾ ਨਹੀਂ ਚਾਹੁੰਦੇ। ਪਰ ਉਸ ਦੇ ਇਵਜ਼ਾਨੇ ਵਿਚ ਆਪਣੇ ਥਾਂ ਨਾਲ ਲਗਦੀ ਜਗ੍ਹਾ ਜ਼ਰੂਰ ਚਾਹੁੰਦੇ ਹਾਂ। ਭਾਵੇਂ ਸਾਨੂੰ ਉਹਦੇ ਲਈ ਹੋਰ ਕੀਮਤ ਵੀ ਅਦਾ ਕਰਨੀ ਪਏ।

“ਨਾਮਧਾਰੀ ਬੁੰਗਾ, ਸਾਡੇ ਲਈ ਇਤਿਹਾਸਕ ਜਗ੍ਹਾ ਹੈ। ਇਸ ਜਗ੍ਹਾ ਵਿਚ ਪੰਜਾਂ ਗੁਰੂਆਂ ਦੇ ਚਰਨ ਪਾਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਹੀ ਸਾਰਾ ਆਲਾ ਦੁਆਲਾ ਆਪਣੇ ਚਰਨ-ਛੂਹ ਨਾਲ ਪਾਵਨ ਕੀਤਾ ਹੋਇਆ ਸੀ। ਫਿਰ ਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੁਣ ਵਰਤਮਾਨ ਸਤਿਗੁਰੂ ਜੀ ਨੇ ਉਸੇ ਸਥਾਨ ਨੂੰ ਆਪਣੇ ਕਮਲ ਚਰਨਾਂ ਨਾਲ ਹੋਰ ਪਵਿੱਤਰਤਾ ਪਰਦਾਨ ਕੀਤੀ ਹੈ। ਇਸ ਲਈ ਇਸ ਬੁੰਗੇ ਦਾ ਤਿਆਗ ਕਰਨਾ ਜਾਂ ਵੇਚਣਾ ਤਾਂ ਸੋਚਦਾ ਹੀ ਨਹੀਂ।”

ਸੂਬਾ ਮੇਲਾ ਸਿੰਘ ਜੀ ਨੇ ਦਸਿਆ ਜਿਹੜਾ ਤਰਨਤਾਰਨ

ਗੁਰਦੁਆਰਿਆਂ ਦੇ ਪਹਿਲੇ ਮੈਨੇਜਰ ਨੇ ਤਾਂ ਸਾਨੂੰ ਵਿਸ਼ਵਾਸ ਵਿਚ ਲਏ ਬਗੈਰ ਸਾਡੀਆਂ ਪਰਕਰਮਾਂ ਵਲ ਉਤਰ ਦੀਆਂ ਪੌੜੀਆਂ ਬੰਦ ਕਰ ਦਿਤੀਆਂ (ਸਗੋਂ ਗਰਾਂਟ ਦਾ ਘੱਟ ਗਿਣਤੀ ਨਾਲ ਧੱਕਾ), ਜਿਹਦੀ ਸਾਨੂੰ ਕਾਫੀ ਰੰਜਸ਼ ਹੈ। ਸ. ਜਗਤ ਸਿੰਘ ਮੈਨੇਜਰ ਨੇ ਉਹਦੀ ਥਾਂ, ਕਿਸੇ ਤਰ੍ਹਾਂ ਦੀਵਾਰ ਵਿਚ ਆਪ ਸਾਡੀ ਮੰਗ ਲੈਣ ਦੀ ਗੱਲ ਕੀਤੀ ਹੈ।

"ਹੁਣ ਅਸਾਂ ਇਹ ਤੈ ਕੀਤਾ ਹੈ ਕਿ ਉਹ ਸਾਨੂੰ ਸਾਡੇ ਗੇਟ ਦੇ ਨਜ਼ਦੀਕ ਹੋਰ ਜਗ੍ਹਾ ਦਿਵਾ ਦੇਣਗੇ, ਭਾਵੇਂ ਉਹ ਵੱਧ ਹੋਵੇ ਭਾਵੇਂ ਘੱਟ। ਇਸ ਮਨਿਆ ਤਕ ਦੋਵੇਂ ਧਿਰਾਂ ਜਗ੍ਹਾ ਦੀ ਜਾਂਚ ਪਰਖ ਕਰ ਲੈਣਗੀਆਂ ਤੇ ਪ੍ਰਬੰਧਕਾਂ ਲੋੜ ਦੇਣ ਦੇ ਜਾਵੇਗਾ। ਅਸਾਂ ਉਹਨਾਂ ਨੂੰ ਦੱਸ ਦਿਤਾ ਹੈ ਕਿ ਸਾਡਾ ਬੁੰਗਾ ਕਿੰਨਾ ਮਹੱਤਤਾ ਭਰਿਆ ਹੈ।"

## ਚੱਕ ਬੁਕਿਆਂ ਨੂੰ ਕਾਰ

੮-੧੫ ਵਜੇ ਪੀਜੋ ਗੱਡੀ ਤੇ ਜਿਸ ਨੂੰ ਸੰਤ ਰਘਬੀਰ ਸਿੰਘ ਚਲਾ ਰਿਹਾ ਸੀ, ਸ੍ਰੀ ਸਤਿਗੁਰੂ ਜੀ ਚੱਕ ਬੁਕਿਆਂ ਜਿਸ ਦਾ ਨਾਮ ਇੰਦੁਪੁਰ ਕਲਾਂ (ਜ਼ਿਲਾ ਸੰਗਰੂਰ) ਵੀ ਹੈ, ਵਾਸਤੇ ਤੁਰੇ। ਸ੍ਰੀ ਸਤਿਗੁਰੂ ਜੀ ਡਰਾਈਵਰ ਦੀ ਸੀਟ ਦੇ ਨਾਲ ਸਨ। ਪਿਛਲੀ ਸੀਟ ਤੇ ਠਾਕਰ ਦਲੀਪ ਸਿੰਘ ਜੀ ਤੇ ਇਹ ਲੇਖਕ ਬੈਠਾ ਹੋਇਆ ਸੀ। ਸਾਡੇ ਪਿਛੇ ਦੀ ਸੀਟ ਤੇ ਸੰਤ ਪੂਰਨਾ ਅਤੇ ਸੂਬਾ ਮੇਲਾ ਸਿੰਘ ਸੀ। ਠਾਕਰ ਜੀ ਪ੍ਰਬੰਧ ਸੰਬੰਧੀ ਮਸਲੇ ਸਤਿਗੁਰੂ ਜੀ ਅਗੇ ਪੇਸ਼ ਕਰਕੇ, ਪਰਵਾਨਗੀ ਲੈ ਰਹੇ ਸਨ।

ਵਿਹਲੇ ਹੋਏ ਤਾਂ ਮੈਂ ਸਤਿਗੁਰੂ ਜੀ ਨੂੰ ਕਾਮਰੇਡ ਖੁਸ਼ਹਾਲੀ ਦੀ ਟੇਪ ਸੁਣਾਈ ਅਤੇ ਨਾਲ ਹੀ ਇਸ ਮਹੀਨੇ ਦੀ ਪ੍ਰੀਤ ਲੜੀ ਪੜ੍ਹਨ ਨੂੰ ਦਿਤੀ ਜਿਸ ਵਿਚ ਖੁਸ਼ਹਾਲੀ ਦਾ ਲੇਖ 'ਸਾਹਿਤ ਵਿਚ ਸਹਜ ਦੀ ਸਿਰਜਣਾ' ਸੀ। ਸਤਿਗੁਰੂ ਜੀ ਨੇ ਸੁਰਜੀਤ ਖੁਸ਼ਹਾਲੀ ਦੇ ਕਹਿਣ ਅਤੇ ਲਿਖਣ ਦੇ ਢੰਗ ਦੀ ਖੂਬ ਪ੍ਰਸੰਸਾ ਕੀਤੀ।

ਪੀਜੋ ਗੱਡੀ ਏਨੀ ਸਾਹਿਤਾਂ ਸਾਹਨੇਵਾਲ, ਡੇਹਲੋਂ, ਮਲੇਰ-ਕੋਟਲਾ ਵਾਲੇ ਰਸਤਿਓਂ ਚੂਕਦੀ ਜਾ ਰਹੀ ਸੀ ਅਤੇ ਅਸੀਂ ਅੰਦਰ ਆਪਣੀ ਗੱਲਬਾਤ ਵਿਚ ਰੁਝੇ ਹੋਏ ਸਾਂ।

## ਦਲਜੀਤ ਸਿੰਘ ਡੇਹਲੋਂ

ਡੇਹਲੋਂ ਦੇ ਬਾਜ਼ਾਰ ਵਿਚੋਂ ਜਾਂਦਿਆਂ ਅਚਾਨਕ ਸੂਬਾ ਮੇਲਾ ਸਿੰਘ ਬੋਲੇ: ਆਹ ਦਲਜੀਤ ਸਿੰਘ ਦੀ ਦੁਕਾਨ ਖਲੋਤਾ ਹੈ! ਗੱਡੀ ਅਗੇ ਲੰਘ ਗਈ। ਸਤਿਗੁਰੂ ਜੀ ਨੇ ਗੱਡੀ ਰੀਵਰਸ ਗੀਅਰ ਵਿਚ ਪੁਆਕੇ, ਪਿਛੇ ਨੂੰ ਕਰਵਾਈ ਅਤੇ ਸੰਤ ਦਲਜੀਤ ਸਿੰਘ (ਮਹਿਤੇ ਸਿੰਘ) ਨੂੰ ਦਰਸ਼ਨ ਦਿਤੇ। ਮਸ਼ਹੂਰ ਗੱਲ ਇਹ ਹੈ ਕਿ ਇਹ ਆਪਣੇ ਪਰਿਵਾਰ ਵਿਚੋਂ ਇਕੱਲਾ ਹੀ ਨਾਮਧਾਰੀ ਹੈ। ਚੋਣਾਂ ਦੇ ਵਿਰੋਧੀ ਆਗੂਆਂ ਅਤੇ ਹੋਰਨਾਂ ਨੇ ਬੜਾ ਦਬਾਅ ਪਾਇਆ ਕਿ ਜਾਂ ਇਹ ਵੋਟ ਇਹਨਾਂ ਨੂੰ ਦੇਵੇ ਜਾਂ ਦੁਕਾਨ ਨਹੀਂ ਚਲਣ ਦਿਆਂਗੇ, ਖੱਜਲ ਖੁਆਰ ਕਰਾਂਗੇ। ਪਰ ਦਲਜੀਤ ਸਿੰਘ ਨੇ ਡਟ ਕੇ ਐਲਾਨ ਕੀਤਾ ਸੀ ਕਿ "ਮੇਰੀਆਂ ਵੋਟਾਂ ਉਧਰ ਨੂੰ ਜਿਧਰ ਨਾਮਧਾਰੀ ਦਰਬਾਰ ਕਹੇ। ਤੁਸੀਂ ਜਿਵੇਂ ਜੀ ਕਰੇ ਕਰ ਲਿਓ।"

ਇਹ ਪ੍ਰਗਟੀ ਸੂਬਾ ਮੇਲਾ ਸਿੰਘ ਜੀ ਨੇ ਕੀਤੀ।

ਸੰਤ ਦਲਜੀਤ ਸਿੰਘ ਬਹੁਤ ਪ੍ਰਸੰਨ ਸੀ ਕਿ ਸਤਿਗੁਰੂ ਜੀ ਨੇ ਕਿਵੇਂ ਅਜੇ ਮੁੜਕੇ ਸਿੱਖ ਨੂੰ ਦਰਸ਼ਨ ਦੇ ਕੇ ਨਿਵਾਜਣ ਦੀ ਕਿਰਪਾ ਕੀਤੀ ਹੈ।

ਗੱਡੀ ਅਗੇ ਨੂੰ ਤੁਰ ਪਈ।

## ਨਾਮਧਾਰੀ ਹਾਕੀ ਟੀਮ ਬਾਰੇ

ਮੈਂ ਠਾਕੁਰ ਦਲੀਪ ਸਿੰਘ ਜੀ ਨੂੰ ਪੁਛਿਆ ਕਿ ਉਹਨਾਂ ਦੀ "ਅੰਡਰ ਸਿਕਸਟੀਨ ਟੀਮ" (ਸੋਲਾਂ ਸਾਲ ਤੋਂ ਘੱਟ ਉਮਰ ਦੇ ਖਿਡਾਰੀ) ਦੀਆਂ ਕੀ ਪ੍ਰਾਪਤੀਆਂ ਹਨ। ਉਨ੍ਹਾਂ ਦਸਿਆ: ੧੭ ਸਾਲ ਤੋਂ ਘੱਟ ਆਯੂ ਦੇ ਬੱਚਿਆਂ ਲਈ ਹਰ ਸਾਲ ਸਕੂਲ ਦੇ ਪੱਧਰ ਤੇ ਨੈਸ਼ਨਲ ਨਹਿਰੂ ਹਾਕੀ ਮੁਕਾਬਲੇ ਕਰਵਾਏ ਜਾਂਦੇ ਹਨ। ਜਿਸ ਵਿਚ ਪਹਿਲਾਂ ਜ਼ਿਲਿਆਂ ਵਿਚੋਂ ਅਤੇ ਫਿਰ ਪ੍ਰਾਂਤਾਂ ਵਿਚੋਂ ਚੁਣੀਆਂ ਜਾਕੇ ਟੀਮਾਂ ਹਾਕੀ ਮੁਕਾਬਲੇ ਵਿਚ ਉਤਰਦੀਆਂ ਹਨ।

"ਅਸੀਂ ਨਾਮਧਾਰੀ ਬੱਚਿਆਂ ਨੂੰ ਗੁਰਸਿੱਖੀ ਦੇ ਅਸੂਲਾਂ ਵਿਚ ਪਰਪੱਕ ਕਰਕੇ, ਦਸਤਾਰ ਕੇਸ ਅਤੇ ਕਛਹਿਰੇ (ਨਿੱਕਰਾਂ ਨਹੀਂ) ਪਹਿਨਾਕੇ, ਵਧੀਆ ਖੇਡਕੇ, ਚੰਗਾ ਨਾਮਣਾ ਪ੍ਰਾਪਤ ਕੀਤਾ ਹੈ। ਪ੍ਰੀ ਨਹਿਰੂ ਚੈਂਪੀਅਨਸ਼ਿਪ ਪਹਿਲਾਂ ਤਾਂ ਛੋਟੀ ਛੋਟੀ ਇਹ ਦੋ ਟੀਮਾਂ ਦੇ ਮੁਕਾਬਲੇ ਕਰਵਾਕੇ ਹੀ ਲਈ ਜਾਂਦੀ ਸੀ, ਇਸ ਵਾਰ ਜ਼ਿਲਿਆਂ ਵਿਚ ਮੁਕਾਬਲੇ ਹੋ ਕੇ, ਨੈਸ਼ਨਲ ਮੁਕਾਬਲਿਆਂ ਵਿਚ ਭਾਗ ਲਿਆ ਜਾਵੇਗਾ। ਹਰਿਆਣੇ ਦੇ ਹਾਕੀ ਮੁਕਾਬਲੇ 'ਹਾਂਸੀ' ਵਿਚ ਸੋਨੀ ਲਾਲ ਨਹਿਰੂ ਸਕੂਲ ਦੇ ਵਧੀਆ ਸਟੇਡੀਅਮ ਵਿਚ ਹੋਣਗੇ।

"ਸਾਡੀ ਟੀਮ ਦੇ ਸਭ ਤੋਂ ਵਿਚ ੨੫-੨੬ ਤਾਰੀਖ ਨੂੰ ਮੁਕਾਬਲੇ ਹੋਏ। ਇਹ ਜ਼ਿਲ੍ਹਾ ਪੱਧਰ ਦੇ ਸਨ। ਅਸੀਂ ਪਹਿਲਾ ਮੈਚ ਆਰ. ਐਸ. ਡੀ. ਸਕੂਲ ਤੋਂ ੪ ਗੋਲਾਂ ਨਾਲ ਜਿੱਤਿਆ ਹੈ। ਫਿਰ ਨਕੋਦਰ ਦੀ ਟੀਮ ਨੂੰ ੩ ਗੋਲਾਂ ਨਾਲ ਹਰਾਇਆ ਹੈ। ਫਾਈਨਲ ਮੈਚ ਦੀ ਅਜੇ ਇਤਲਾਹ ਨਹੀਂ ਮਿਲੀ।

ਉਮੀਦ ਹੈ, ਸਤਿਗੁਰਾਂ ਦੀ ਕਿਰਪਾ ਨਾਲ ਅਸੀਂ ਜ਼ਿਲ੍ਹੇ ਵਿਚ ਸਭ ਨੂੰ ਜਿੱਤ ਕੇ ਅੱਗੇ ਜਾਵਾਂਗੇ।"

ਫਿਰ ਮੈਂ ਨਾਮਧਾਰੀ ਹਾਕੀ ਟੀਮ ਦੇ ਖਿਡਾਰੀਆਂ ਅਤੇ ਬੱਚਿਆਂ ਦੇ ਨਾਂ ਪੁੱਛੇ। ਠਾਕੁਰ ਜੀ ਨੇ ਦੱਸਿਆ : ਸੱਚੇ ਪਾਤਸ਼ਾਹ ਜੀ ਨੇ ਕਰੀਬ ਡੇਢ ਸਾਲ ਪਹਿਲਾਂ ੨੦-੨੫ ਬੱਚਿਆਂ ਨੂੰ ਆਪਣੇ ਪਾਸ, ਘਰ ਬੁਲਾਇਆ। ਪਹਿਲੀ ਕੋਚਿੰਗ ਸ. ਮੋਹਨਜੀਤ ਸਿੰਘ ਨੇ ਦਿੱਤੀ ਤੇ ਬੜੀ ਲਗਨ ਅਤੇ ਮਿਹਨਤ ਨਾਲ ਕੋਚਿੰਗ ਕੀਤੀ। ਅੱਜ ਤਕ ਇਹਨਾਂ ਬੱਚਿਆਂ ਨੇ ਚੰਗੀ ਸ਼ੁਹਰਤ ਖੱਟੀ ਹੈ। ਫਾਈਨਲ ਵਿਚ ਵੀ ਇਕ ਬੱਚਾ (ਸੰਤ ਹਜ਼ੂਰ ਸਿੰਘ ਸੰਤ ਨਗਰ ਦਾ) ੧੨ ਸਾਲ ਦੀ ਉਮਰ ਦਾ ਖੇਡਿਆ ਹੈ।

"ਇਹ ਬੱਚੇ ਧਰਮ ਕਰਮ ਵਿਚ ਵੀ ਪੂਰੇ ਹਨ। ਰੋਜ਼ਾਨਾ ਅੰਮ੍ਰਿਤ ਵੇਲੇ ਉਠ ਸਵੇਸ਼ਨਾਨ ਕਰਦੇ ਹਨ। ਭਜਨ ਸਿਮਰਨ ਕਰਦੇ ਤੇ ਨਿਤਨੇਮ ਦੀਆਂ ਬਾਣੀਆਂ ਪੜ੍ਹਦੇ ਹਨ। ਹੁਣ ਸਤਿਗੁਰਾਂ ਦੀ ਆਗਿਆ—ਅਨੁਸਾਰ ਆਸਾ ਦੀ ਵਾਰ ਕੰਠ ਕਰ ਰਹੇ ਹਨ। ਨਲਕੇ ਦਾ ਪਾਣੀ ਨਹੀਂ ਪੀਂਦੇ ਖੂਹ ਦਾ ਜਲ ਵਰਤਦੇ ਹਨ। ਹਾਕੀ ਦਾ ਬਹੁਤ ਵਧੀਆ ਪ੍ਰਦਰਸ਼ਨ ਦਿੰਦੇ ਹਨ।

ਪਰ ਇਹਨਾਂ ਵਿਚ ਕੁਝ ਤਾਂ ਬਹੁਤ ਗਰੀਬ ਘਰਾਂ ਦੇ ਬੱਚੇ ਹਨ। ਖਿਡਾਰੀਆਂ ਵਿਚ ਬਹੁਤਾਤ ਸੰਤ ਨਗਰ (ਸਿਰਸਾ ਜ਼ਿਲਾ) ਦੇ ਲੜਕਿਆਂ ਦੀ ਹੈ। ਧਰਮਪੁਰਾ, ਜੀਵਨ ਨਗਰ ਦੇ ਵੀ ਕੁਛ ਬੱਚੇ ਹਨ। ਇਹਨਾਂ ਵਿਚੋਂ ਹੀ ਇਕ ਹਰਮੇਸ਼ ਸਿੰਘ ਨਾਂ ਦੇ ਕਿਸ਼ੋਰ ਨੇ ਪੰਜਾਬ ਚੈਂਪੀਅਨਸ਼ਿਪ ਵਿਚ ਜਲੰਧਰ ਦੀ ਟੀਮ ਸਿਰ ਗੋਲ ਵੀ ਕੀਤਾ ਹੋਇਆ ਹੈ।

"ਸਤਿਗੁਰੂ ਜੀ ਵਲੋਂ ਪਿਆਰੇ ਬੱਚਿਆਂ ਨੂੰ ਦੁੱਧ, ਘਿਉ, ਖੁਰਾਕ, ਕਿਤਾਬਾਂ, ਕਪੜੇ ਆਦਿ ਦਾ ਸਾਰਾ ਖਰਚਾ ਦਿਤਾ ਜਾਂਦਾ ਹੈ। ਜਿਥੇ ਵੀ ਬੱਚੇ ਜਾਂਦੇ ਹਨ ਸਕੂਲ ਮਾਸਟਰ ਵੀ ਨਾਲ ਹੀ ਜਾਂਦੇ ਹਨ। ਪੜ੍ਹਾਈ ਜਾਰੀ ਰਹਿੰਦੀ ਹੈ। ਸਰਦੇ ਪੁਜਦੇ ਮਾਪੇ ਆਪਣੇ ਬੱਚਿਆਂ ਲਈ ਘਿਉ ਜਾਂ ਪੈਸੇ ਵਗੈਰਾ ਵੀ ਘੱਲਦੇ ਹਨ।

"ਟੀਮ ਦੇ ਬੱਚਿਆਂ ਦੇ ਨਾਮ ਇਸ ਪ੍ਰਕਾਰ ਹਨ : ਸਰਵ ਸ੍ਰੀ ਗੁਰਦੀਪ ਸਿੰਘ ਧਰਮਪੁਰ, ਗੁਰਚਰਨ ਸਿੰਘ, ਸੁਖਵਿੰਦਰ ਸਿੰਘ, ਬੱਗਾ ਸਿੰਘ, ਜਸਵੰਤ ਸਿੰਘ, ਸੁਖਦੇਵ ਸਿੰਘ, ਗੁਰਨਾਮ ਸਿੰਘ, ਸੁਖਵਿੰਦਰ ਸਿੰਘ ਜੂਨੀਅਰ, ਦਰਸ਼ਨ ਸਿੰਘ, ਹਰਵਿੰਦਰ ਸਿੰਘ, ਗੁਰਮੀਤ ਸਿੰਘ, ਬਲਵਿੰਦਰ ਸਿੰਘ ਜਸਵਿੰਦਰ ਸਿੰਘ, ਗੁਰਬਚਨ ਸਿੰਘ ਗੋਗੀ, ਅਮਰੀਕ ਸਿੰਘ, ਦੇਵਿੰਦਰ ਸਿੰਘ ਸੋਢੀ, ਸੁਰਿੰਦਰ ਸਿੰਘ (ਪੋਤਰਾ ਸ: ਹੀਰਾ ਸਿੰਘ ਸਰਪੰਚ ਸੰਤ ਨਗਰ) ਸੇਵਾ ਸਿੰਘ, ਗੁਰਬਖਸ਼ ਸਿੰਘ ਸੋਢੀ, ਧਿਆਨ ਸਿੰਘ, ਬਲਦੇਵ ਸਿੰਘ, ਕੇਵਲ ਸਿੰਘ ਬੁਰਜ ਹਰੀ ਸਿੰਘ ਦਾ।"

## ਰਿਹਾਇਸ਼ੀ ਤੇ ਸਮਾਜਿਕ ਲੋੜਾਂ

ਮੈਨੂੰ ਇਹ ਦੱਸਣ ਠਾਕੁਰ ਜੀ ਨੇ ਸਤਿਗੁਰੂ ਜੀ ਨੂੰ ਸ: ਗੁਰਬਚਨ ਸਿੰਘ ਬਧਨੀ ਦੀ ਕੋਚਿੰਗ ਬਾਰੇ ਪੁੱਛਿਆ। ਇਹ ਅਜ ਕਲ ਕੋਚਿੰਗ ਦੇਣ ਲਈ ਕੀਨੀਆ (ਅਫਰੀਕਾ) ਗਏ ਹੋਏ ਹਨ। ਠਾਕੁਰ ਜੀ ਦੀ ਇੱਛਾ ਹੈ ਕਿ ਇਹਨਾਂ ਦੀ ਟੀਮ ਲਈ ਸ੍ਰੀ ਬਧਨੀ ਤੋਂ ਕੋਚਿੰਗ ਲਈ ਜਾਏ। ਸਤਿਗੁਰੂ ਜੀ ਨੇ ਵੇਤਨ ਆਦਿ ਖਰਚਿਆਂ ਦੀ ਪ੍ਰਵਾਨਗੀ ਦਿੰਦਿਆਂ ਪਹਿਲਾਂ ਉਹਨਾਂ ਲਈ ਰਿਹਾਇਸ਼ ਦੇ ਮੁਨਾਸਬ ਪ੍ਰਬੰਧ ਲਈ ਆਦੇਸ਼ ਦਿਤਾ।

ਗੱਲਾਂਬਾਤਾਂ ਕਰਦਿਆਂ ਮਲੇਰਕੋਟਲੇ ਤਕ ਪਹੁੰਚ ਗਏ। ਏਥੋਂ ਅਸਲ ਵਿਚ ਦਿਹਾਤੀ ਸੜਕੇ ਜਾ ਚੜ੍ਹੇ, ਜੋ ਸਜਿਡੀ ਵਲੋਂ ਉਕਾਸੀ ਦਾਨ ਜੂ ਹਰ ਖੇਤੋਂ ਵਲ ਧਾਂਦੀ ਅੱਗੇ ਵਧ ਰਹੀ ਸੀ।

## ਚੱਕ ਕੂਕਿਆਂ ਵਿਚ ਪਹੁੰਚ

ਜਿਉਂ ਹੀ ਪਿੰਡ ਚੱਕ ਕੂਕਿਆਂ ਦੇ ਕੋਲ ਪੁੱਜੇ ਸਾਰੇ ਨਗਰ ਨੂੰ ਹੀ ਸਤਿਗੁਰੂ ਜੀ ਦੇ ਸੁਆਗਤ ਲਈ ਪਿੰਡੋਂ ਬਾਹਰ ਨਿਕਲਕੇ ਖਲੋਤਿਆਂ ਪਾਇਆ। ਸੁਆਗਤਕਾਰੀਆਂ ਵਿਚ ਇਸਤਰੀਆਂ ਨਹੀਂ ਸਨ। ਸਾਧ ਸੰਗਤ ਨੇ ਉਚੀ ਜੈਕਾਰਾ ਗਜਾਕੇ ਆਪਣੇ ਹਿਰਦੇ ਸਮਰਾਟ ਦਾ ਸੁਆਗਤ ਕੀਤਾ।

ਕਾਰੋਂ ਉਤਰਕੇ ਸੱਚੇ ਪਾਤਸ਼ਾਹ ਪਿੰਡ ਦੇ ਚੌਕ ਵਿਚ ਸ: ਜਸਵੰਤ ਸਿੰਘ ਸਪੁੱਤਰ ਸਵਰਗਵਾਸੀ ਸੂਬਾ ਗੁਰਬਖਸ਼ ਸਿੰਘ ਦੀ ਬੈਠਕ ਵਿਚ ਵਿਛੇ ਹੋਏ ਇਕ ਪਲੰਘ ਪਰ ਸੁਸ਼ੋਭਿਤ ਹੋਏ ਅਤੇ ਨਗਰ ਦੇ ਇਸਤਰੀ ਪੁਰਸ਼, ਬਾਲ ਬਿਰਧ, ਆ ਆ ਕੇ ਸਮਰਥਾ ਮੁਤਾਬਕ ਭੇਟਾ ਰਖ ਰਖ ਨਮਸਕਾਰ ਕਰਨ ਲਗੇ। ਸਤਿਗੁਰੂ ਜੀ ਹਰ ਜਾਣੂ ਨਾਲ ਨੇਤਰ ਮਿਲਾਕੇ ਜਾਂ ਇਕ ਦੋ ਸ਼ਬਦ ਆਖ ਸਨੇਹ ਪ੍ਰਗਟ ਕਰਦੇ ਰਹੇ। ਅੰਦਰ ਬਾਹਰ ਦਰਸ਼ਨਾਰਥੀਆਂ ਨਾਲ ਭਰ ਗਿਆ। ਸਤਿਗੁਰੂ ਜੀ ਨੇ ਸਭਨਾਂ ਵਲ ਦ੍ਰਿਸ਼ਟੀ ਕਰਦਿਆਂ ਪੁਛਿਆ : ਸਭ ਕੁਛ ਠੀਕ ਹੈ ਨ?

ਸਾਰੇ ਵਾਤਾਵਰਣ ਵਿਚ ਖੁਸ਼ੀ ਦੀ ਇਕ ਲਹਿਰ ਫੈਲ ਗਈ। ਸਤਿਗੁਰੂ ਜੀ ਨੇ ਬਚਨ ਕੀਤਾ : ਪਰਿਵਰਤਨ ਤਾਂ

ਹੁੰਦਾ ਰਹਿੰਦਾ ਹੈ। ਦੂਜੇ ਪਾਸਿਓਂ ਆਪਣੇ ਵਲ ਆਓ। (ਇਕ ਸੱਜਣ ਨੂੰ ਸੰਕੇਤ ਸੀ ਜੁ ਵਿਰੋਧ ਤੋਂ ਮੁੜ ਨਾਮਧਾਰੀਆਂ ਵਿਚ ਆਇਆ ਸੀ।) ਅਪਣਾ ਘਰ ਸੁਖ ਸ਼ਾਂਤੀ ਵਾਲਾ ਹੈ। ਇਸਨੂੰ ਸੰਭਾਲੋ। ਇਸ ਵਿਚ ਆਕੇ ਸੁਖ ਲਓ।

ਅਤੇ ਏਥੋਂ ਸਾਡੀ ਗੱਡੀ ਦਾ ਪ੍ਰਸਥਾਨ ਜਲੰਧਰ ਨੂੰ ਹੋ ਗਿਆ।

## ਜਲੰਧਰ ਵਿਚ ਪਾਲ ਦੇ ਘਰ

੨ ਵਜੇ ਤੋਂ ਹੀ ਪ੍ਰਸਿਧ ਪੰਜਾਬੀ ਗੀਤ ਗਾਇਕ ਸ: ਜਗਪਾਲ ਸਿੰਘ ਪਾਲ ਦੇ ਘਰ, ਜਲੰਧਰ ਵਿਚ, ਚਹਿਲ ਪਹਿਲ ਸੀ। ਨਾਲ ਦੇ ਪਲਾਟ ਵਿਚ ਲਗੇ ਸ਼ਾਮਿਆਨਿਆਂ ਹੇਠ ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਭਾਵਸ਼ਾਲੀ ਦੀਵਾਨ ਸਜਾਇਆ ਹੋਇਆ ਸੀ। ਨਾਮਧਾਰੀ ਸਿੰਘ-ਸਿੰਘਣੀਆਂ ਵਡੀ ਗਿਣਤੀ ਵਿਚ ਅਤੇ ਹੋਰ ਵੀ ਪ੍ਰੇਮੀ ਜਨ ਇਸ ਮੌਕੇ ਉਪਸਥਿਤ ਸਨ। ਢਾਈ ਵਜੇ ਤਕ ਸ੍ਰੀ ਸਤਿਗੁਰੂ ਜੀ ਨੇ ਆਕੇ ਇਸ ਦੀਵਾਨ ਦੀਆਂ ਰੌਣਕਾਂ ਨੂੰ ਵਿਸ਼ੇਸ਼ ਆਕਰਸ਼ਣ ਬਖਸ਼ ਦਿਤਾ। ਸਤਿਗੁਰੂ ਜੀ ਦੀਵਾਨ ਵਿਚ ਸੁਸ਼ੋਭਤ ਹੋਏ ਤਾਂ ੧੦ ਮਿੰਟ ਬਾਅਦ ਪੰਡਿਤ ਜੀ ਨੇ ਭੋਗ ਪਾ ਦਿਤਾ।

ਇਹ ਸਮਾਗਮ ਪਾਲ-ਭਰਾਵਾਂ ਦੇ ਪਿਤਾ ਸੰਤ ਪਿਆਰਾ ਸਿੰਘ ਦੇ ਨਮਿਤ ਦੂਜਾ ਸਮਾਗਮ ਸੀ ਅਤੇ ਇਹ ਨਾਮਧਾਰੀ ਮਰਿਆਦਾ ਅਨੁਸਾਰ ਸੀ।

ਹੁਣ ਸੰਤ ਹਰਬੰਸ ਸਿੰਘ ਘੁੱਲਾ ਸੰਤ ਧਿਆਨ ਸਿੰਘ ਅਤੇ ਸ੍ਰੀ ਬਲਜੀਤ ਸਿੰਘ ਦੇ ਜਥੇ ਨੇ ਕੀਰਤਨ ਸ਼ੁਰੂ ਕੀਤਾ। ਇਕ ਸ਼ਬਦ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਅਪਣਾ ਦਿਲਰੁਬਾ ਸ਼ੁਰੂ ਕਰਕੇ "ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ" ਦੀਆਂ ਸੁਰਾਂ ਚੁਕ ਲਈਆਂ।

ਸਾਰਾ ਸ਼ਬਦ:

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ।੧੧।

(ਰਾਮਕਲੀ ਮਹਲਾ ੩, ਅਨੰਦ
ਆਦਿ ਗ੍ਰੰਥ, ਪੰਨਾ ੯੧੮)

ਸੰਗੀ ਅਤੇ ਸੰਤ ਵਾਤਾਵਰਣ ਵਿਚ, ਸ੍ਰੀ ਸਤਿਗੁਰੂ ਜੀ ਆਪ ਹੀ ਇਸ ਕਰਦਿਆਂ ਹਰੇਕ ਨੂੰ ਸ਼ਬਦ ਦੇ ਸਪਸ਼ਟ ਅਰਥ ਸਮਝਾਈ ਜਾ ਰਹੇ ਸਨ।

ਕੀਰਤਨ ਸਮੇਂ ਦਰਸ਼ਨ ਕਰਨ ਵਾਲਿਆਂ ਦੀਆਂ ਕਤਾਰਾਂ ਦਾ ਤਾਂਤਾ ਲਗਾ ਹੋਇਆ ਸੀ। ਰੋਜ਼ਾਨਾ ਹਿੰਦੀ ਮਿਲਾਪ ਦੇ ਸੰਪਾਦਕ ਸ੍ਰੀ ਯਸ਼, ਮਾਸਟਰ ਗੁਰਬੰਤਾ ਸਿੰਘ, ਸ: ਦਰਸ਼ਨ ਸਿੰਘ ਕੇ.ਪੀ. ਅਤੇ ਚੌਧਰੀ ਦਰਸ਼ਨ ਸਿੰਘ ਵੀ ਇਸ ਸਮੇਂ ਦੀਵਾਨ ਵਿਚ ਉਪਸਥਿਤ ਸਨ।

## ਸੰਤ ਪਿਆਰਾ ਸਿੰਘ ਨਮਿਤ

੩.੩੦ ਵਜੇ ਆਦਿ ਗ੍ਰੰਥ ਸਾਹਿਬ ਜੀ ਦਾ ਭੋਗ ਸੰਤ ਪਿਆਰਾ ਸਿੰਘ ਜੀ ਨਮਿਤ ਪੈਣ ਲਗਾ।

ਪਾਠ ਦੇ ਭੋਗ ਪੈਣ ਦੇ ਨਾਲ ਹੀ ਸ੍ਰੀ ਪਾਲ ਇਕ ਥਾਲ ਵਿਚ ਇਕ ਦਸਤਾਰ ਤੇ ਕੁਝ ਰਕਮ ਲੈ ਆਏ ਤੇ ਗੁਰੂ ਚਰਨਾਂ ਵਿਚ ਭੇਟਾ ਧਰ ਦਿਤੀ! ਸਮੂਹ ਸੰਗਤ ਨੇ ਸੂਬਾ ਅਮਰੀਕ ਸਿੰਘ ਜੀ ਮਹਿਰਪੁਰੀ ਤੋਂ ਸਵਰਗਵਾਸੀ ਸੰਤ ਪਿਆਰਾ ਸਿੰਘ ਦੀ ਸਿਖੀ ਭਾਵਨਾ ਬਾਰੇ ਵਿਚਾਰ ਸੁਣੇ। ਸੂਬਾ ਜੀ ਨੇ ਦੱਸਿਆ ਕਿ ਸੰਤ ਪਿਆਰਾ ਸਿੰਘ ਜੀ ਨੂੰ ਸਿੱਖੀ ਅਸੂਲਾਂ ਤੇ ਮਰਿਆਦਾ ਦੀ ਸੋਝੀ ਅੰਤਮ ਸਵਾਸਾਂ ਤਕ ਰਹੀ।

ਸੂਬਾ ਜੀ ਦੇ ਬਾਅਦ ਸ੍ਰੀ ਸਤਿਗੁਰੂ ਜੀ ਨੇ ੧੦ ਕੁ ਮਿੰਟਾਂ ਲਈ ਅੰਮ੍ਰਿਤ ਵਰਖਾ ਕੀਤੀ। ਆਪ ਜੀ ਦੇ ਪ੍ਰਵਚਨ ਦਾ ਸੰਖੇਪ:

## ਸਤਿਗੁਰੂ ਜੀ ਦਾ ਕਥਨ

—ਸਾਡੇ ਵਿਚੋਂ ਇਕ ਸਰੀਰ, ਪ੍ਰਾਣ ਪੰਖੇਰੂਆਂ ਦੇ ਉਡ ਜਾਣ ਬਾਅਦ ਮਿੱਟੀ ਬਣਕੇ ਏਥੇ—ਧਰਤੀ ਤੇ—ਰਹਿ ਗਿਆ। ਆਉਣ ਤੇ ਜਾਣ ਦਾ ਸਿਲਸਿਲਾ ਅਕਾਲ ਪੁਰਖ ਨੇ ਐਸਾ ਬਣਾ ਦਿਤਾ ਹੈ ਕਿ ਜਿਵੇਂ:

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ
ਇਕ ਸਖਨੀ ਹੋਰ ਫੇਰ ਭਰੀਅਤ ਹੈ।
ਤੈਸੋ ਹੀ ਇਹੁ ਖੇਲ ਖਸਮ ਕਾ
ਜਿਉ ਉਸ ਕੀ ਵਡਿਆਈ।

ਜਿਥੇ ਭਾਈ ਪਿਆਰਾ ਸਿੰਘ ਹੁਰੀਂ ਗਏ ਹਨ ਓਥੇ ਸਾਡੇ ਸੰਸਾਰਕ ਜਿਵੇਂ ਭੌਜ ਨਹੀਂ ਆਉਂਦੇ। ਸਗੋਂ ਏਥੇ ਤਾਂ "ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ" ਹੈ।

ਜੀਵਨ ਵਿਚ ਹਰਿ ਸਿਮਰਨ ਹੀ ਅਗੇ ਸੁਹੇਲਾ ਵਸਣ

ਲਈ ਜ਼ਰੂਰਤ ਹੈ। ਮੈਂ ਇਹ ਆਖਣਾ ਪਸੰਦ ਨਹੀਂ ਕਰਦਾ ਕਿ ਜਿਹੋ ਜਿਹਾ ਵਾਕਿਆ ਮੈਂ ਸੁਣਨ ਲਗਾ ਹਾਂ, ਇਹੋ ਜਿਹੇ ਕੇਵਲ ਨਾਮਧਾਰੀਆਂ ਵਿਚ ਹੀ ਹੁੰਦੇ ਹਨ, ਪਰ ਮੇਰਾ ਕਿਉਂਕਿ ਨਾਮਧਾਰੀਆਂ ਨਾਲ ਹੀ ਵਾਹ ਹੈ ਸੋ ਇਹਨਾਂ ਦੀਆਂ ਘਟਨਾਵਾਂ ਹੀ ਦੱਸਾਂਗਾ। ਸਾਡਾ ਕੰਮ ਬਣਦਾ ਹੈ ਕਿ ਬੱਚਿਆਂ ਨੂੰ ਅਜਿਹੀਆਂ ਘਟਨਾਵਾਂ ਸੁਣਾਕੇ ਸੁਹੇਲਾ ਜੀਵਨ ਜੀਉਣ ਲਈ ਪ੍ਰੇਰੀਏ।

—ਜ਼ਿਲਾ ਫ਼ੀਰੋਜ਼ਪੁਰ ਦੇ ਖੂਨਣਾ ਪਿੰਡ ਦੇ ਬਾਬਾ ਜੈਮਲ ਸਿੰਘ ਸਨ। ਉਹਨਾਂ ਦੇ ਪੁਤਰਾਂ ਦੇ ਨਾਂ ਸੰਤਾ ਸਿੰਘ ਤੇ ਭੈਰਉਂ ਸਿੰਘ ਸਨ। ਭੈਰਉਂ ਸਿੰਘ ਬਹੁਤ ਬਚਨ ਮੰਨਣ ਵਾਲੇ ਸਨ ਤੇ ਸੰਤਾ ਸਿੰਘ ਘਟ। ਮਾਲਵੇ ਵਿਚ ਕੜਾਹ ਪ੍ਰਸ਼ਾਦ ਛਕਣ ਦਾ ਬੜਾ ਰਿਵਾਜ ਸੀ ਪਰ ਬਾਬਾ ਜੀ ਨਹੀਂ ਸਨ ਛਕਦੇ। ਇਕ ਦਿਨ ਭੈਰਉਂ ਸਿੰਘ ਨੂੰ ਕਹਿਣ ਲਗੇ: ਕੜਾਹ ਪ੍ਰਸ਼ਾਦ ਬਣਾਓ। ਬਣਾ ਲਿਆ ਤੇ ਛਕ ਲਿਆ। ਭੈਰਉਂ ਸਿੰਘ ਨੂੰ ਆਖਿਆ ਕਿ ਉਹ ਸਾਰੇ ਸੰਬੰਧੀਆਂ ਨੂੰ ਦੱਸ ਦੇਵੇ ਕਿ ਇਹ ਕਲ੍ਹ ਨੂੰ ਸਰੀਰ ਤਿਆਗ ਦੇਣਗੇ। ਸਿਆਲ ਦੇ ਦਿਨ ਸਨ। ਜਦੋਂ ਅਗਲੇ ਦਿਨ ਸਵੇਰੇ ਸੰਤਾਂ ਨੂੰ ਭੈਰਉਂ ਸਿੰਘ ਨੇ ਦਸਿਆ ਕਿ ਸਵੇਰ ਦਾ ਤਾਰਾ ਚੜ੍ਹ ਪਿਆ ਹੈ ਤਾਂ ਬਾਬਾ ਜੀ ਨੇ ਕਿਹਾ: ਅੱਜ ਨਹੀਂ ਸਰੀਰ ਛਡਦੇ ਕਲ੍ਹ ਨੂੰ ਸਹੀ। ਭੈਰਉਂ ਸਿੰਘ ਨੇ ਪੁਛਿਆ: ਤੁਹਾਨੂੰ ਪਿਤਾ ਜੀ, ਇਹ ਵੀ ਪਤਾ ਹੈ ਕਦੋਂ ਤੇ ਕਿਵੇਂ ਮਰਨਾ ਹੈ? ਬਾਬਾ ਜੈਮਲ ਸਿੰਘ ਨੇ ਰੰਗ ਵਿਚ ਆਕੇ ਆਖਿਆ: ਜੇ ਗੁਰੂ ਰਾਮ ਸਿੰਘ ਦੇ ਸਿੱਖ ਬਣਕੇ ਇਹ ਵੀ ਨਹੀਂ ਸਮਝਿਆ। ਦਿਨੇ ਦੁਪਹਿਰੇ ਗੱਲਾਂ ਕਰ ਰਹੇ ਸਨ ਧੁੱਪੇ ਬੈਠਕੇ। ਲੜਕੀ, ਜੁਆਈ ਤੇ ਹੋਰ ਸਾਕ ਸੰਬੰਧੀ ਆ ਗਏ। ਉਹਨਾਂ ਨੇ ਭੈਰਉਂ ਸਿੰਘ ਨੂੰ ਤਾੜਿਆ: ਇਹ ਤਾਂ ਮੱਤਹਿਆ ਬਹੱਤਰਿਆ ਗਿਆ ਤੇਰੀ ਵੀ ਮੱਤ ਮਾਰੀ ਗਈ? ਪਰ ਅਗਲੇ ਦਿਨ ਤਾਰਾ ਚੜ੍ਹਨ ਤੋਂ ਪਹਿਲਾਂ ਹੀ ਬਾਬਾ ਜੀ ਸੁਰਗਵਾਸ ਹੋ ਗਏ। (ਚਲਦਾ)



ਪੀੜ੍ਹੇ ਦੋਆਂ ਪੰਜਾਂ ਦੇ ਸੰਮਕ ਸ: ਪ੍ਰੀਤਮ ਸਿੰਘ ਕਵੀ ਸੰਨ ੧੯੭੭ ਨੂੰ ਜਦੋਂ ਜਲੰਧਰ ਤੋਂ ਦਿੱਲੀ ਚਲੇ ਗਏ ਤਾਂ ਉਸ ਸਮੇਂ ਵਰਿਆਮ ਦੇ ਦਫ਼ਤਰ ਵਿਚ ਆਪ ਨੂੰ ਵਿਦਾ ਕਰਨ ਵਾਸਤੇ ਇਕ ਸਮਾਗਮ ਕੀਤਾ ਗਿਆ। ਤਸਵੀਰ ਵਿਚ ਮੰਚ ਤੇ ਬੈਠੇ ਦਿਖਾਈ ਦੇ ਰਹੇ ਹਨ ਸਰਦਾਰ ਸ. ਸਾਧੂ ਸਿੰਘ ਹਮਦਰਦ ਸੰਪਾਦਕ ਮਾਲਕ 'ਅਜੀਤ', ਸ੍ਰੀ ਪ੍ਰੀਤਮ ਸਿੰਘ ਕਵੀ, ਸ੍ਰੀ ਵਿਜੈ ਕੁਮਾਰ ਚੋਪੜਾ ਸੰਪਾਦਕ ਹਿੰਦ ਸਮਾਚਾਰ ਲਿਮਟਿਡ। ਸੰਪਾਦਕ ਵਰਿਆਮ ਜਗਦੀਸ਼ ਸਿੰਘ ਸੰਬੋਧਨ ਕਰ ਰਹੇ ਹਨ ਅਤੇ ਸਾਹਮਣੇ ਪੰਜਾਬੀ ਜਗਤ ਦੀਆਂ ਪ੍ਰਸਿਧ ਹਸਤੀਆਂ ਹਨ। ਅਜੀਤ ਦੇ ਵਰਤਮਾਨ ਸੰਪਾਦਕ ਸ: ਬਰਜਿੰਦਰ ਸਿੰਘ, ਪੰਜਾਬੀ ਟ੍ਰਿਬਿਊਨ ਦੇ ਵਰਤਮਾਨ ਸਬ-ਐਡੀਟਰ ਦਲਬੀਰ ਸਿੰਘ, ਸ੍ਰੀ ਸੁਰੇਸ਼ ਸੇਠ, ਜ਼ਿਲਾ ਭਾਸ਼ਾ ਅਫ਼ਸਰ ਸ: ਮਨਮੋਹਨ ਸਿੰਘ ਬੁਧੀਰਾਜਾ ਵੀ ਦਿਖਾਈ ਦੇ ਰਹੇ ਹਨ। ਪ੍ਰੀਤਮ ਸਿੰਘ ਕਵੀ ਦਾ ਲਿਖਿਆ ਦਲਬਨਾਮਾ ਅਗਲੇ ਪੰਨਿਆਂ ਤੇ ਪ੍ਰਕਾਸ਼ਤ ਕਰ ਰਹੇ ਹਾਂ।—ਸੰਪਾਦਕ

# ਹਲਫਨਾਮਾ

—ਪ੍ਰੀਤਮ ਸਿੰਘ ਕਵੀ

ਬਹੱਤਰ ਵਰ੍ਹਿਆਂ ਦਾ ਹੋ ਗਿਆ ਹਾਂ। ਕਿਹਾ ਜਾਂਦਾ ਹੈ ਕਿ ਆਦਮੀ ਸੱਤਰਾਂ ਬਹੱਤਰਾਂ ਦਾ ਹੋ ਜਾਵੇ ਤਾਂ ਉਸਦੀ ਮਤ ਮਾਰੀ ਜਾਂਦੀ ਹੈ। ਪੰਜਾਬੀ ਅਖਾਣ ਹੈ "ਉਸ ਨੂੰ ਕੁਝ ਨਾ ਕਹੋ, ਉਹ ਸੱਤਰਿਆ-ਬਹੱਤਰਿਆ ਗਿਆ ਹੈ।

ਪਰ ਇਹ ਕਹਾਵਤ ਸਾਰਿਆਂ ਤੇ ਢੁਕਦੀ ਨਹੀਂ। ਕਿਉਂਕਿ ੮੨-੮੪ ਸਾਲ ਦੇ ਇਸਤਰੀਆਂ ਪੁਰਸ਼ ਹਕੂਮਤ ਦੇ ਸਰਬਰਾਹ ਵੀ ਵੇਖੇ ਗਏ ਹਨ।

ਅਸਲ ਗੱਲ ਤੁਹਾਡੀ ਸੁਚੇਤਤਾ ਹੈ। ਜੇ ਤੁਸਾਂ ਆਪਣੇ ਜਿਹਨ ਨੂੰ ਜੰਗ ਨਹੀਂ ਲੱਗਣ ਦਿਤਾ, ਸਮੇਂ ਨਾਲ ਕਦਮ ਮਿਲਾਕੇ ਚਲਣ ਦੀ ਕੋਸ਼ਿਸ਼ ਕਰਦੇ ਹੋ ਤਾਂ ਸਵਾਲ ਸਰੀਰ ਦਾ ਰਹਿ ਜਾਂਦਾ ਹੈ, ਇਹ ਤੁਹਾਡਾ ਸਾਥ ਦਿੰਦਾ ਹੈ ਕਿ ਨਹੀਂ।

ਮੈਂ ੭੨ ਵੇਂ ਦੇ ੬ ਮਹੀਨੇ ਹੋਰ ਲੰਘਾ ਲਏ ਹਨ ਜਦੋਂ ਇਹ ਹਲਫਨਾਮਾ ਲਿਖ ਰਿਹਾ ਹਾਂ। ਸਿਹਤ ਵਲੋਂ ਪੂਰਨ ਰੂਪ ਵਿਚ ਤੰਦ ਰੁਸਤ, ਬੁੱਧੀ ਵੱਲੋਂ ਜੀ-ਹੋਸ਼। ਇਸ ਲਈ ਜੋ ਮੈਂ ਕਹਿਣਾ ਤੇ ਲਿਖਣਾ ਹੈ ਉਹ ਸੱਚਾਈ ਅਤੇ ਸਮਝ ਤੇ ਨਿਰਭਰ ਹੈ ਅਤੇ ਆਪਣੇ ਉਹਨਾਂ ਪਾਠਕਾਂ ਦੇ ਰੂਬਰੂ, ਜੋ ਸਾਹਵੇਂ ਪੋਥੀ ਦੇ ਤੌਰ ਤੇ ਹੈ, ਜਿਨ੍ਹਾਂ ਦਿਲਚਸਪੀ ਅਤੇ ਚਾਹ ਨਾਲ "ਵਰਿਆਮ" ਮਾਸਿਕ ਵਿਚ ਪਿਛਲੇ ੫ ਸਾਲਾਂ ਤੋਂ "ਬੀਤੇ ਦੀਆਂ ਪੈੜਾਂ" ਪੜ੍ਹੀਆਂ ਹਨ।

ਵਰ੍ਹਿਆਂ ਹੀ ਪਹਿਲਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਿਛਲੀ ਆਯੂ ਵਿਚ ਕਦਮ ਰਖਣ ਦੇ ਸਮੇਂ, ਮੈਂ ਸੋਚਿਆ ਕਰਦਾ ਸਾਂ ਕਿ ਸ੍ਰੀ ਸਤਿਗੁਰੂ ਜੀ ਨਾਲ ਸਦਾ ਹੀ ਇਕ ਲੇਖਕ ਰਹਿਣਾ ਚਾਹੀਦਾ ਹੈ, ਜਿਹੜਾ ਉਨ੍ਹਾਂ ਦੇ ਨਿੱਜੀ ਚਰਿੱਤਰ, ਲੋਕਾਂ ਨਾਲ ਮੇਲ ਮੁਲਾਕਾਤਾਂ, ਅਧਿਕਾਰੀ ਤੇ ਲੀਡਰ ਵਰਗ ਨਾਲ ਉਨ੍ਹਾਂ ਦਾ ਵਤੀਰਾ, ਸਮਾਜ ਉਸਾਰੀ ਵਿਚ ਉਨ੍ਹਾਂ ਦਾ ਰੋਲ, ਅਤੇ ਆਪ ਜੀ ਦੀ ਪਦਾਰਥਕ ਉੱਨਤੀ ਅਥਵਾ ਚਾਨਣਸ਼ੀਲਤਾ ਨੂੰ ਨੋਟ ਕਰਦਾ ਰਹੇ।

ਇਸ ਸੋਚ ਦੌਰਾਨ ਮੇਰੇ ਤਿੰਨ ਮਨੋਰਥ ਸਨ: ਇਕ ਤਾਂ ਵਕਤ ਦੇ ਸਤਿਗੁਰੂ ਬਾਰੇ ਅੱਖੀਂ ਡਿੱਠੇ ਹਾਲਾਤ ਦਾ ਸੰਕਲਨ, ਤਾਂ ਕਿ ਬਾਅਦ ਵਿਚ ਕੂੜ-ਕਹਾਣੀਆਂ ਨਾ ਘੜੀਆਂ ਜਾਣ, ਦੂਜੇ ਵਰਤਮਾਨ ਸਤਿਗੁਰੂ ਜੀ ਦੀ ਜ਼ਿੰਦਗੀ ਜਿਸ ਤੋਂ ਆਉਣ ਵਾਲੇ ਸਤਿਗੁਰੂ ਪ੍ਰੇਰਨਾ ਲੈ ਸਕਣ, ਤੀਜੇ ਜੇ ਕੋਈ ਚਾਹੇ ਕਿ ਉਸ ਨੇ ਪੂਰਨ ਰੂਪ ਵਿਚ ਆਪਣੇ ਆਪ ਨੂੰ ਗੁਰੂ ਜੀਵਨ ਅਨੁਸਾਰ ਢਾਲਣਾ ਹੈ, ਉਸ ਨੂੰ ਰਾਹਣ, ਵਿਚ ਕਾਨੇ ਗੱਡੇ ਹੋਏ ਮਿਲ ਪੈਣ।

ਪਰ ਇਹ ਗੱਲ ਬਣੀ ਨਾ। ਮੈਂ ਖੁਦ ਸਤਿਗੁਰੂ ਜੀ ਤੋਂ ਦੂਰ ਚਲਾ ਗਿਆ। ਮੇਰਾ ਜਨ-ਸੇਵਾ ਦਾ ਸ਼ੌਕ ਤੇ ਬੱਧੀ ਮਾਨਤਾ ਮੈਨੂੰ ਕਮਿਊਨਿਸਟ ਪਾਰਟੀ ਆਫ ਇੰਡੀਆ ਵਿਚ ਲੈ ਗਏ। ਇਸ ਜਾਣ ਵਿਚ ਵੀ ਮੈਨੂੰ ਆਪਣੇ ਘਰੋਂ ਅਰਥਾਤ ਨਾਮਧਾਰੀਆਂ ਵਿਚੋਂ ਪ੍ਰੇਰਨਾ ਮਿਲੀ। ਇਹ ਤੁਕਾਂ,

ਰਾਮ ਸਿੰਘ ਉਹ ਨੀਹਨ ਭਰੇ।
ਅਗਲੀ ਫੇਰ ਗੋਂਦੀ ਕਰੇ।
ਉਠੈ ਰਾਮ ਸਿੰਘ ਦੂਲੇ।
ਪੁਰਬੇ ਸਭ ਰਾਜਨ ਕੇ ਮੂਲੇ।

ਮੈਂ ਜੀਵਨ ਵਿਚ ਵਾਪਰਨ ਵਾਲੀਆਂ ਸਮਝਦਾ ਸਾਂ ਤੇ ਕਮਿਊਨਿਸਟ ਪਾਰਟੀ ਮੈਨੂੰ ਇਹਨਾਂ ਵਿਚਾਰਾਂ ਦੀ ਪਰਣਾਈ ਜਾਪੀ। ੧੯੪੫ ਤੋਂ ੧੯੫੭ ਅਤੇ ੧੯੬੬ ਤੋਂ ੧੯੭੭ ਤੱਕ ਮੈਂ ਪੂਰੀ ਇਮਾਨਦਾਰੀ, ਸੰਜੀਦਗੀ ਅਤੇ ਉਤਸ਼ਾਹੀ ਹਿੰਮਤ ਨਾਲ ਪਾਰਟੀ ਵਿਚ ਕੰਮ ਕੀਤਾ। ਸਧਾਰਨ ਪੱਧਰ ਤੋਂ ਲੈ ਕੇ ਹੈੱਡਕੁਆਰਟਰ ਤਕ ਦੀਆਂ ਜ਼ਿੰਮੇਵਾਰੀਆਂ ਨਿਭਾਹੀਆਂ। ਜਿਮੇਂ ਲੱਗੇ ਪਾਰਟੀ ਕੰਮਾਂ ਨੂੰ ਡਿਉਢਾ-ਦੁਗਣਾ ਤਕ ਪੂਰਾ ਕੀਤਾ। ਅੰਤਮ ਸੇਵਾ ਪਾਰਟੀ ਦੇ ਪ੍ਰੈਸ, ਦੀ ਅਵਾਮੀ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੁਸਾਇਟੀ, ਲਿਮਟਿਡ (ਛੋਟਾ ਨਾਂ ਅਵਾਮੀ ਪ੍ਰੈਸ) ਵਿਚ ਮੈਨੇਜਰ ਦੇ ਤੌਰ ਤੇ ਕੀਤੀ। ਉਸ ਨੂੰ ਬੇ-ਵਿਸ਼ਵਾਸੀ ਦੇ ਮਾਹੌਲ ਚੋਂ ਕੱਢਕੇ ਵਿਸ਼ਵਾਸ਼ ਯੋਗਤਾ ਪ੍ਰਦਾਨ ਕੀਤੀ।

ਪਰ ਇਸ ਸਾਰੇ ਸਮੇਂ ਵਿਚ ਮੇਰਾ ਨਾਮਧਾਰੀਆਂ ਨਾਲੋਂ ਮੋਹ ਨਹੀਂ ਟੁੱਟ ਸਕਿਆ, ਸਗੋਂ ਮੇਰੇ ਸਾਰੇ ਪ੍ਰੈਸ ਨਾਲ ਕੰਮਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੋਲ ਸਹਾਇਕ ਰਹੇ। ਕੋਈ ਸੰਦੇਹ ਨਹੀਂ ਕਿ ਜੇ ਮੈਨੂੰ ਸਮੇਂ ਸਮੇਂ ਸਤਿਗੁਰੂ ਜੀ ਵਾਲੇ ਪਾਸਿਓਂ ਆਰਥਿਕ ਸਹਾਇਤਾ ਨਾ ਮਿਲੀ ਹੁੰਦੀ ਤਾਂ ਪ੍ਰੈਸ ਨੂੰ ਭਰਪੂਰਤਾ ਨਾ ਪ੍ਰਦਾਨ ਕਰ ਸਕਦਾ।

ਅਪਰੈਲ ੧੯੭੭ ਵਿਚ ਇਕ ਰਾਤ ਮੈਨੂੰ ਵਿਚਾਰ ਆਇਆ: ਕਵੀ ਕਾਮਰੇਡਾਂ ਪਾਸ ਤਾਂ ਬੁਧੀਵਾਦੀਆਂ ਦਾ ਮੇਖਣ ਕੇਂਦਰਤ ਹੋਇਆ ਰਹਿੰਦਾ ਹੈ। ਇਹਨਾਂ ਨੂੰ ਤੇਰੀ ਓਨੀ ਲੋੜ ਨਹੀਂ ਜਿਨੀ ਤੇਰੇ ਘਰ, ਨਾਮਧਾਰੀਆਂ ਨੂੰ ਤੇਰੀ ਜ਼ਰੂਰਤ ਹੈ। ਉਹ ਦੇਸ਼ ਭਗਤੀ ਕਾਰਨ ਹੀ ਆਮ ਕਰਕੇ ਅਨਪੜ੍ਹ ਰਹਿ ਗਏ, ਉਹਨਾਂ ਵਿਚ ਚੰਗੇ ਆਚਾਰ ਦੇ ਬਾਰੇ ਕਿੰਨੇ ਮੌਜੂਦ ਹਨ, ਉਹ ਗੁਰਸਿਖੀ ਦੀ ਨਾਨਕ ਪ੍ਰੰਪਰਾ ਨੂੰ ਸੁਰਜੀਤ ਰਖ ਰਹੇ ਹਨ ਤੇ ਕਿਉਂ ਨਾ ਤੂੰ ਉਹਨਾਂ ਦਾ ਲੇਖਕ ਬਣੇ। ਉਸ ਸਮਾਜ ਨੂੰ ਤੇਰੀ

ਲੋੜ ਹੈ, ਘੋ-ਲੋੜਿਆਂ ਦੀ ਛੁੱਟੀ ਕਰ।

ਅਤੇ ਸਵੇਰੇ ਉਠਦਿਆਂ ਹੀ ਮੈਂ ਪਾਰਟੀ ਦੀ ਪ੍ਰੈਸ ਕਮੇਟੀ ਨੂੰ ਅਸਤੀਫਾ ਲਿਖ ਦਿਤਾ। ਜਦੋਂ ਪ੍ਰਾਪਤੀ ਨਾ-ਪ੍ਰਾਪਤੀ ਦੀ ਖਬਰ ਵੀ ਨਾ ਮਿਲੀ। ਮੈਂ ਦੂਜੀ ਵਾਰ ਫਿਰ ਲਿਖ ਦਿੱਤਾ ਕਿ ਮੈਂ ਜੂਨ ੧੯੭੭ ਦੀ ਪਹਿਲੀ ਨੂੰ ਪ੍ਰੈਸ ਤੋਂ ਛੁੱਟੀ ਕਰ ਰਿਹਾ ਹਾਂ।

ਏਸੇ ਦੌਰਾਨ ਚੋਣਾਂ ਦਾ ਐਲਾਨ ਹੋ ਗਿਆ। ਮੈਂ ਅਜੇਹੇ ਮੌਕੇ, ਆਪਣੇ ਕਿਸੇ ਵਿਚਾਰ ਅਧੀਨ ਪਾਰਟੀ ਨੂੰ ਨੁਕਸਾਨ ਨਹੀਂ ਸਾਂ ਪੁਚਾਣਾ ਚਾਹੁੰਦਾ ਸੁ ਡਟ ਕੇ ਪ੍ਰਿੰਟਿੰਗ ਆਦਿ ਦਾ ਕੰਮ ਕਰਦਿਆਂ ਅਲਟੀਮੇਟਮ ਦੇ ਦਿਤਾ ਕਿ ਪ੍ਰੀਤਮ ਸਿੰਘ ਕਦੀ ੫.੭.੭੭ ਨੂੰ ਮੈਨੇਜਰ ਦੀ ਕੁਰਸੀ ਤੇ ਨਹੀਂ ਹੋਵੇਗਾ, ਪ੍ਰਬੰਧ ਕਰ ਲਿਆ ਜਾਏ।

ਅਤੇ ੬.੭.੭੭ ਨੂੰ ਮੇਰੇ ਘਰੇਲੂ ਸਾਮਾਨ ਦਾ ਟਰੱਕ ਨਵੀਂ ਦਿਲੀ ਜੇ-ਤ/੧੯੯, ਰਾਜੌਰੀ ਗਾਰਡਨ ਵਿਖੇ ਧੁਏਂਧਾਰ ਬਰਸਾਤ ਵਿਚ ਜਾ ਲੱਥਾ।। ਇਹ ਮੇਰਾ ਘਰ ਹੈ।

ਪ੍ਰੋਗਰਾਮ ਇਹ ਸੀ ਕਿ ਨਾਮਧਾਰੀਆਂ ਨਾਲ ਸੰਬੰਧਤ ਵੱਖ-ਵੱਖ ਵਿਸ਼ਿਆਂ ਤੇ ੧੮-੨੦ ਪੁਸਤਕਾਂ ਲਿਖਾਂਗਾ, ਪਰ ਅਗਲੇ ਦਿਨ ਮੇਰਾ ਰਾਹ ਜਿਵੇਂ ਮੇਰੇ ਸੰਸਕਾਰਾਂ ਨੇ ਹੀ ਮਿਥ ਦਿਤਾ। ਇਸ ਦਿਨ ਸ੍ਰੀ ਸਤਿ ਗੁਰੂ ਜਗਜੀਤ ਸਿੰਘ ਜੀ ਦਿੱਲੀ ਆ ਗਏ। ਮੈਂ ਦਰਸ਼ਨਾਂ ਲਈ ਗਿਆ। ਮੱਥਾ ਟੇਕਿਆ ਤਾਂ ਕਹਿਣ ਲੱਗੇ: "ਆ ਗਏ ਫਿਰ ਕਵੀ ਜੀ!" "ਹਾਂ ਜੀ.ਪ੍ਰੈਸ ਨੂੰ ਛੱਡ ਆਇਆ!"

"ਫਿਰ ਕੀ ਹੋਇਆ, ਚਿੰਤਾ ਨ ਕਰਨਾ।"

"ਚਿੰਤਾ ਕਿਉਂ, ਆਪਦੇ ਹੁੰਦੇ!"

ਮੈਂ ਆਪਣੇ ਹਾਸਲ ਕੀਤੇ ਗਿਆਨ ਤੋਂ ਇਹੋ ਸਿਖਿਆ ਹੈ ਕਿ ਵਰਤਮਾਨ ਨੂੰ ਮਜ਼ੇ ਨਾਲ ਭੋਗੋ, ਪਿਛੇ ਦੀਆਂ ਕਹਾਣੀਆਂ ਨ ਪਾਓ ਨਾ ਉਸ ਤੇ ਪਛਤਾਓ, ਅੱਗੇ ਦੀ ਪਲੈਨਿੰਗ ਬੇਸ਼ਕ ਕਰੋ, ਉਸਦਾ ਵਾਧੂ ਫਿਕਰ ਨਾ ਲਾਈ ਰੱਖੋ। ਜੇ ਵਰਤਮਾਨ ਠੀਕ ਤਾਂ ਅੱਗਾ ਪਿਛਾ ਸੱਭ ਠੀਕ। ਕਿਹਾ ਜਿਹਾ ਇਹ ਫਾਰਮੂਲਾ ਮੇਰੇ ਸੁਖਾਂ ਦਾ ਸੋਮਾ ਹੈ

ਸ਼ਾਇਦ ਇਹੋ ਸੋਚ ਹੀ ਉਸ ਦਿਨ ੧੧/੧੦ ਪੂਸਾ ਰੋਡ ਵਿਚ ਸਤਿਗੁਰਾਂ ਦੇ ਦਰਸ਼ਨ ਕਰਦਿਆਂ ਮੇਰੇ ਮਨ ਵਿਚ ਕੌਂਧ ਗਈ। ਮੈਂ ਤੁਰੰਤ ਫੈਸਲਾ ਕੀਤਾ ਕਿ ਪੁਰਾਣੇ ਵਰਕੇ ਫੋਲ ਕੇ ਜਾਂ ਬੀਤਿਆਂ ਨੂੰ ਮਿਲ ਕੇ ਮੈਂ ਉਨ੍ਹਾ ਦੀਆਂ ਮੂਰਤਾਂ ਉਸਾਰਾਂਗਾ, ਕਿਉਂ ਨ ਵਰਤਮਾਨ ਨੂੰ ਫੜਾਂ। ਤੇ ਮੇਰੇ ਆਪਣੇ ਵਿਚਾਰ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ-ਦਿਨ ਲਿਖਣ ਬਾਰੇ ਸਨ, ਮੇਰੇ ਤੇ ਹਾਵੀ ਹੋ ਗਏ।

ਮੈਂ ਉਸੇ ਵੇਲੇ ਕਲਮ ਫੜ ਲਈ ਤੇ ਜਿਹੜੇ ਕਾਗਜ਼ ਵੀ ਮੇਰੇ ਪਾਸ ਸਨ ਤੇ ੭.੭.੭੭ ਦੇ ਸਤਿਗੁਰਾਂ ਨਾਲ ਸਬੰਧਤ ਵਾਕਿਆਤ ਲਿਖਣੇ ਸ਼ੁਰੂ ਕਰ ਦਿਤੇ। ਕੋਈ ਪ੍ਰੇਰਕ ਨਹੀਂ ਕਿਸੇ ਦੀ ਆਗਿਆ ਨਹੀਂ। ਅਤੇ ਕਲਮ ਨੇ ਆਪਣਾ ਸਫਰ ਸ਼ੁਰੂ ਕਰ ਦਿਤਾ।

ਮੈਂ ਜੁਆਨ ਤਾਂ ਨਹੀਂ ਸਾਂ ਸਤਿਗੁਰੂ ਜੀ ਨਾਲ ਦੁੜਕੀ ਪਿਆ ਰਹਿੰਦਾ। ਆਮ ਕਰਕੇ ਸਤਿਗੁਰੂ ਜੀ ਤਿੰਨ ਵਿਅਕਤੀਆਂ ਦਾ ਜੀਵਨ ਇਕੋ ਵਾਰ ਜੀਂਵਦੇ ਚਲੇ ਜਾ ਰਹੇ ਦਿਸਦੇ ਹਨ। ਉਹਨਾਂ ਨਾਲ ਕਦਮ ਮਿਲਾਕੇ ਚਲਣ ਦੇ ਮੈਂ ਜੋਗ ਨਹੀਂ ਸਾਂ। ਸੋ ਆਪ ਹੀ ਆਪਣਾ ਕਰਮ ਖੇਤਰ ਨਿਸਚਿਤ ਕਰ ਲਿਆ। ਜਦੋਂ ਵੀ ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਦਰਸ਼ਨ ਦੇਣ ਮੈਂ ਉਨ੍ਹਾ ਦੇ ਡੇਰੇ ਚਲਾ ਜਾਂਦਾ ਤੇ ਜੋ ਕੁਝ ਵੇਖਾਂ ਨੋਟ ਕਰਦਾ ਰਹਾਂ। ਨਾ ਇਸ ਵਿਚ ਜਾਸੂਸੀ ਹੋਵੇ, ਨਾ ਹਰ ਘਟਨਾ ਦੀ ਗਹਿਰੀ ਪੁਛ ਪੜਤਾਲ, ਜੋ ਸਹਿਜ ਸਿੱਧ ਪ੍ਰਾਪਤ ਹੋਵੇ ਸੰਭਾਲ ਲਵਾਂ। ਭਾਵ ਕਿ ਐਸੇ ਕਲਮੀ ਸਕੈਚ ਲਿਖਾਂ ਜਿਨਾਂ ਵਿਚ ਸਤਿਗੁਰੂ ਜੀ ਕੇਂਦਰੀ ਬਿੰਦੂ ਹੋਣ। ਅਤੇ ਨਾਲ ਹੀ ਖਿਆਲ ਰੱਖਾਂ ਸਮੁੱਚੇ ਨਾਮਧਾਰੀ ਜਗਤ ਵਿਚ ਵਾਪਰਦੀਆਂ ਘਟਨਾਵਾਂ ਦੀ ਪ੍ਰਿਸ਼ਠ ਭੂਮੀ ਜਾਂ ਅਗ੍ਰ ਭੂਮੀ ਦੀ।

ਮੈਂ ਇਹ ਮੰਨ ਕੇ ਤੁਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਗੁਰਗਦੀ ਦੀ ਪਰੰਪਰਾ ਜਾਰੀ ਹੈ ਤੇ ਜਾਰੀ ਰਹੇਗੀ। ਜਿਹੜਾ ਵੀ ਮਹਾਨ ਵਿਅਕਤੀ ਗੁਰੂਆਂ ਵੱਲੋਂ ਉਨ੍ਹਾ ਦੇ ਵਿਰਸੇ ਦੀ ਥਾਪੀ ਲੈ ਕੇ ਚਲੇਗਾ, ਸਾਡੇ ਲਈ ਪੂਜਣ ਜੋਗ ਹੋਵੇਗਾ। ਗੁਰੂ ਨਾਨਕ ਦੇਵ" ਨਾਨਕ ਲੇਖੇ ਇਕ ਗੱਲ (ਨਾਮ ਜਪਣਾ) ਕਹਿੰਦਾ ਹੈ ਜਿਹੜਾ ਵੀ ਗੁਰੂ-ਵਿਅਕਤੀ ਇਕ ਗੱਲ ਕਰੇ ਕਰਾਵੇਗਾ ਉਹੋ ਹੀ ਸਤਿਗੁਰਾਂ ਦੇ ਆਦਰਸ਼ਾਂ ਅਨੁਸਾਰ ਜੀਊ ਸਕੇਗਾ ਤੇ ਜੋ ਵੀ ਆਦਿ ਗ੍ਰੰਥ ਵਿਚ ਲਿਖੇ ਸਤਿਗੁਰਾਂ ਦੇ ਲੱਛਣਾਂ ਤੇ ਪੂਰਦਾ ਹੋਵੇਗਾ ਉਸੇ ਨੂੰ ਹੀ ਗੁਰੂ ਮੰਨਕੇ ਚੱਲਾਂਗਾ।

ਸੋ ਗੁਰੂ ਸਿੱਖ ਦੀ ਪ੍ਰੰਪਰਾ ਨੂੰ ਪੁਰਾਤਨ ਗੁਰੂਆਂ ਅਤੇ ਸਿੱਖਾਂ ਦੀ ਬਾਣੀ ਤੇ ਇਤਿਹਾਸ ਦੀ ਰੋਸ਼ਨੀ ਵਿਚ ਵੇਖਦਿਆਂ ਮੈਂ ਇਹ ਰੋਜ਼ਨਾਮਚਾ ਲਿਖਣਾ ਸ਼ੁਰੂ ਕਰ ਦਿਤਾ।

ਥੋੜਾ ਜਿਹਾ ਜ਼ਿਕਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਾ ਵੀ। ਮੈਨੂੰ ਆਪ ਜੀ ਦੇ ਬਚਪਨ ਦੀ ਸੰਗਤ ਨਸੀਬ ਹੋਈ ਹੈ। ਮੈਂ ੧੦ ਕੁ ਸਾਲ ਇਨ੍ਹਾ ਤੋਂ ਆਯੂ ਵਿਚ ਵੱਡਾ ਸਾਂ। ਇਹ ਬਹੁਤ ਜ਼ਹੀਨ ਤੇ ਤੇਜ਼ਤਰਾਰ ਵਿਅਕਤੀ ਸਨ, ਮੇਰੀ ਇਹਨਾਂ ਨਾਲ ਸਦਾ ਮਲਕਣੀ ਰਹਿੰਦੀ ਸੀ। ਮੇਰੀ ਸੁੰਦਰਤਾ ਦਾ ਅਹਿਸਾਸ ਰਖਣ ਵਾਲੀ ਬੁੱਧੀ ਇਹਨਾਂ ਨੂੰ ਪਸੰਦ ਕਰਦੀ ਸੀ। ਪਰ ਇਨ੍ਹਾਂ ਦਾ ਤੇਜ਼ ਦਰਜਾਪਣ ਇਨ੍ਹਾਂ ਨਾਲ ਇਕਜੁਟ

ਨਹੀਂ ਸੀ ਹੋਣ ਦਿੰਦਾ, ਅਸਲੋਂ ਸਚਾਪਨ ਵਿਚ ਤਾਂ ਮੈਂ ਆਪਣੀਆਂ ਕਲਪਣਾ ਕਹਾਣੀਆਂ ਨਾਲ ਕੋਲੀ ਰਖਿਆ ਪਰ ਜਿਉਂ ਹੀ ਇਹ ਕਿਸ਼ੋਰ ਹੋਏ ਮੇਰਾ ਇਹਨਾਂ ਦਾ ਪਰਸਪਰ ਫਾਸਲਾ ਵਾਧੇ ਵਿਚ ਪੈ ਗਿਆ। ਉਸ ਵੇਲੇ ਦੀ ਮੇਰੀ ਇਕ ਕਵਿਤਾ ਦੀ ਆਖਰੀ ਪੰਕਤੀ ਹੈ।

ਕੈਸੇ ਬਨ ਆਵੇ ਤੁਮ ਸੰਗ ਕਵੀ ਪ੍ਰੀਤਮ ਕੀ'
ਤੁਮ ਜਗਜੀਤ ਸਿੰਘ ਸ੍ਰੀ ਮਹਾਰਾਜ ਹੋ।

ਅਤੇ ਜਦੋਂ ਮੈਂ ਭੈਣੀ ਸਾਹਿਬ ਦਾ ਨਾਮਧਾਰੀ ਵਿਦਿਅਕ ਆਸ਼ਰਮ ਜਿਸ ਅਨੁਸਾਰ ਵਿਦਿਆਰਥੀ ਘੱਟੋ ਘਟ ੧੦ ਸਾਲ ਤਾਂ ਕਿਸੇ ਘਰ-ਪਰਵਾਰ ਦੇ ਮੈਂਬਰ ਜਾਂ ਇਸਤਰੀ ਜਾਤੀ ਦੇ ਮੱਥੇ ਤੱਕ ਨਹੀਂ ਲੱਗੇ, ਤਿਆਗ ਪਿੰਡ ਜਰਕਰੇ (ਝਬਕਰੇ) ਥਾਣਾ ਹਾਦੋਵਿੰਡ, ਤਹਿਸੀਲ ਚੂਣੀਆਂ, ਜ਼ਿਲਾ ਲਾਹੌਰ (ਹੁਣ ਪਾਕਿਸਤਾਨ) ਚਲਾ ਗਿਆ ਅਤੇ ੩-੪ ਸਾਲ ਅੰਦਰ ਹੀ ਮੈਂ ਨਾਮਧਾਰੀ ਖੇਤਰ ਵਿਚੋਂ ਨਿਕਲ ਗਿਆ

੧੪-੧੫ ਸਾਲ ਦੇ ਵਕਫ਼ੇ ਬਾਅਦ ਜਦ ਮੈਂ ਪਹਿਲੀ ਵਾਰ ਜੀਵਨ ਨਗਰ ਇਲਾਕੇ ਵਿਚ ਗਿਆ ਤਾਂ ਮੈਂ ਆਮ ਲੋਕਾਂ ਦੀ ਜ਼ਬਾਨੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਰਨੀਆਂ ਅਤੇ ਪ੍ਰਭਾਉ ਦੀ ਚਰਚਾ ਸੁਣੀ। ਉਦੋਂ ਇਹ ਮਹਾਰਾਜ ਜੀ ਸਨ ਜਾਂ ਵੱਡੇ ਬਾਬਾ ਜੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਜੂਦਗੀ ਵਿਚ ਸਤਿਕਾਰ ਦੇ ਸ਼ਬਦ ਇਹੋ ਸਨ।

ਫੇਰ ਮੋਹ ਜਾਗਿਆ। ਦਿੱਲੀ ਵਿਚ ਮਿਲਣੀ ਦੇ ਇਕ ਇਤਫ਼ਾਕ ਦਾ ਤਾਂ ਬੜੇ ਵਿਲਕਣੇ ਪਣ ਵਿਚ ਅੰਤ ਹੋਇਆ। ਪਰ ਜਦੋਂ ਮੈਂ ਸਤਿਜੁਗ ਦਾ ਸੰਪਾਦਕ (੧੯੫੭) ਬਣਕੇ ਫਿਰ ਜੀਵਨ ਨਗਰ ਗਿਆ ਤਾਂ ਦੂਰ ਨੇੜੇ ਦੇ ਸਭ ਹਲਕਿਆਂ ਨੇ ਮੇਰੇ ਮਹਾਨ ਸਹਿਪਾਠੀ ਦੀ ਮੁਕਤ ਕੰਠ ਪ੍ਰਸ਼ੰਸਾ ਕੀਤੀ।

ਅਤੇ ਫਿਰ ਜਿਉਂ ਜਿਉਂ ਅਸਾਂ ਇਕ ਦੂਜੇ ਨੂੰ ਜਾਣਿਆਂ ਸਹੀ ਕਦਰਾਂ ਤੋਂ ਗਹਿਰ ਗੁਬਾਰ ਲੰਘ ਗਿਆ ਤੇ ਗੁਪਤ ਪ੍ਰਗਟ ਗੁਣਾਂ ਦੀ ਸਾਂਝ ਪੱਕੇ-ਪੈਰ ਵਧਣ ਲਗੀ। ਸਤਿਗੁਰੂ ਜੀ ਮੇਰੇ ਕਦਰਦਾਨ ਤੇ ਮੈਂ ਇਹਨਾਂ ਦੀ ਸਰਬ ਗੁਣ ਸੰਪੰਨਤਾ ਦਾ ਸੱਚਾ ਪ੍ਰਸ਼ੰਸਕ ਸਾਂ।

੧੯੫੯ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਥੋਂ ਸਦੀਵੀ ਜੁਦਾਈ ਹੋ ਗਈ, ਜਿਵੇਂ ਉਹਨਾਂ ਦੇ ਵੱਡੇ ਲਾਲ ਨੇ ਸਮਾਜ ਨੂੰ ਅਗਵਾਈ ਦੇਣੀ ਸ਼ੁਰੂ ਕੀਤੀ ਤਾਂ ਉਹਨਾਂ ਦੀਆਂ ਅਨੇਕਾਂ ਸ਼ਕਤੀਆਂ ਨੂੰ ਵਿਕਾਸ ਤੇ ਪ੍ਰਕਾਸ਼ ਦਾ ਮੌਕਾ ਮਿਲਿਆ। ਸਤਿਗੁਰੂ ਜੀ ਹਰ ਮੋਰਚੇ ਅਗੇ-ਅਗੇਰੇ ਸਨ। ਉਹਨਾਂ ਨੇ ਚੌਮੁਖੀ ਪ੍ਰਗਤੀ ਕਰਕੇ ਸਮਾਜ ਵਿਚ ਜਾਂ ਕੇਂਦਰ ਵਿਚ ਉਠਦੀਆਂ ਜਾਂ ਗੈਰ-ਸਦਾਚਾਰੀ ਉਲਝਣਾਂ-ਔਕੜਾਂ ਨੂੰ ਬੜੀ ਖੂਬਸੂਰਤੀ ਤੇ ਸਹਿਜ ਸਰਲਤਾ ਨਾਲ ਹੀ ਆਤੁਰ ਕਰ ਲਿਆ।

ਜੋ ਵਿਅਕਤੀ ਹੁਣ ਸਮਾਜ 'ਚ ਸਰਵੋਚ ਸੀ ਅਤੇ ਜਿਸ ਦੇ ਗੁਣਾਂ-ਖੂਬੀਆਂ ਤੋਂ ਮੈਂ ਬਲਿਹਾਰ ਸਦਕੇ ਜਾਂਦਾ ਸਾਂ ਉਸ ਵਾਸਤੇ ਕੁਝ ਲਿਖਣਾ ਮੈਨੂੰ ਅਨੰਦ ਹੀ ਦੇਣ ਵਾਲਾ ਸੀ ਅਤੇ ਹੈ

ਮੈਂ ਕੋਲੋਂ ਗੱਲ ਘੜਾ ਕੇ ਨਹੀਂ ਲਿਖਦਾ। ਝੂਠੀ ਵਡਿਆਈ ਵਿਚ ਮੇਰੀ ਨਿਹਚਾ ਨਹੀਂ। ਸ਼ਰਧਾ ਦਾ ਗਲੇਫਲ ਵੀ ਮੈਂ ਨਹੀਂ ਦਿੰਦਾ। ਪਿਆਰ ਵਿਚ ਮੇਰਾ ਵਿਸ਼ਵਾਸ ਹੈ। ਇਸੇ ਦੇ ਆਧਾਰ ਤੇ ਮੇਰੀ ਕਲਮ ਸਫ਼ਰ ਕਰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਸਚਮੁਚ ਹੀ ਮੇਰੇ ਮਨਹਰਨ ਹਨ, ਉਹਨਾਂ ਨਾਲ ਮੁਹਬਤ ਹੋ ਗਈ ਹੈ। ਪਰ ਇਸਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਵਾਸਤੇ ਝੂਠ ਲਿਖਾਂ, ਬਨਾਉਟੀ ਖੂਬੀਆਂ ਬਿਆਨ ਕਰਾਂ ਜਾਂ ਕੂੜ-ਕਹਾਣੀਆਂ ਘੜਾਂ।

ਜੋ ਕੁਝ ਮੈਂ ਲਿਖਦਾ ਹਾਂ। ਉਹ ਇੰਨ ਬਿੰਨ ਤੋਂ ਕੁਝ ਘੱਟ ਹੀ ਹੁੰਦਾ ਹੈ ਕਿਉਂਕਿ ਮੈਂ ਇਕ ਸਧਾਰਨ ਆਦਮੀ ਹਾਂ ਤੇ ਮੇਰੀ ਬੁੱਧੀ ਉਨੀ ਕਾਰਜਕਾਰੀ ਨਹੀਂ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਪਾਠਕ ਨੂੰ ਵੱਧ ਤੋਂ ਵੱਧ ਹਕੀਕਤ ਦੇ ਕੋਲ ਲੈ ਜਾਵਾਂ। ਇਕ ਅਜਿਹਾ ਕਲਮੀ ਚਿੱਤਰ ਜੁ ਪਾਠਕ ਨੂੰ ਗੁਰੂ ਦਰਸ਼ਨ ਠੀਕ ਉਸ ਵੇਲੇ ਦੇ ਆਲੇ-ਦੁਆਲੇ ਵਿਚ ਕਰਵਾ ਦੇਵੇ।

ਚਲਾਕ ਤੇ ਕੂੜ-ਧਾੜਵੀਆਂ ਪਾਸੋਂ ਸਚੇਤ ਰਹਿਣ ਦੀ ਲੋੜ ਪੈਂਦੀ ਹੈ। ਸਿੱਧੇ ਸਾਧੇ ਲੋਕ ਸ਼ੀਲ ਸੰਜਮ ਵਿਚ ਵੀ ਰਹਿੰਦੇ ਹਨ ਤੇ ਜਿਵੇਂ ਮਹਿਸੂਸ ਕਰਦੇ ਹਨ ਤਿਵੇਂ ਬਿਆਨ ਵੀ ਕਰਦੇ ਹਨ। ਮੇਰੀਆਂ ਲਿਖਤਾਂ ਵਿਚ ਐਸੇ ਕਈ ਵਾਕਿਆਤ ਆਉਂਦੇ ਹਨ, ਜਿਸ ਨੂੰ ਬੁੱਧੀ ਵਾਦੀ ਨਹੀਂ ਵੀ ਪਸੰਦ ਕਰ ਸਕਦੇ ਪਰ ਮੈਨੂੰ ਦੱਸਣ ਵਾਲੇ ਆਪਣੀ ਦ੍ਰਿੜ੍ਹ ਨਿਸ਼ਚਾ ਦੀ ਗੱਲ ਕਰਦੇ ਹਨ।

ਮੈਂ ਵਾਕਿਆਤ ਨੂੰ ਜਿਉਂ ਦਾ ਤਿਉਂ ਲਿਖਣ ਉਤੇ ਹੀ ਜ਼ੋਰ ਅਤੇ ਟੇਕ ਰਖਦਾ ਹਾਂ। ਸੰਭਵ ਹੈ ਮੇਰੇ ਪਾਸੋਂ ਕਦੇ-ਕਦੇ ਕਿਸੇ ਨਾਂ ਜਾਂ ਥਾਂ ਦੀ ਗਲਤੀ ਹੋ ਗਈ ਹੋਵੇ-ਇਹ ਨੁਕਸ ਕਈ ਤਰਾਂ ਪੈ ਸਕਦਾ ਹੈ। ਪਰ ਉਸ ਵਾਕਿਆ ਦੀ ਸਚਾਈ ਤੋਂ ਨਹੀਂ ਭੰਨਿਆ ਜਾ ਸਕਦਾ।

ਗੁਰੂ ਆਪਣੇ ਸਿੱਖਾਂ ਵਾਸਤੇ ਕੀ ਕਰਦਾ ਹੈ, ਉਹਦਾ ਦੁਨਿਆਂ ਨਾਲ ਕੈਸਾ ਰਿਸ਼ਤਾ ਹੁੰਦਾ ਹੈ ਸਿਖ ਸਤਿਗੁਰੂ ਤੋਂ ਕਿਵੇਂ ਸਦਕੇ ਜਾਂਦੇ ਹਨ। ਤੇ ਉਹਨਾਂ ਦੀਆਂ ਉਲਝਣਾਂ ਜਾਂ ਮੁਸ਼ਕਲਾਂ ਵਿਚ ਸਤਿਗੁਰੂ ਕਿਵੇਂ ਸਹਾਈ ਹੁੰਦੇ ਹਨ। ਇਹ ਤਾਂ

ਮੇਰੀਆਂ ਲਿਖਤਾਂ ਤੋਂ ਪਤਾ ਲਗਦਾ ਹੀ ਹੋਵੇਗਾ। ਪਰ ਇਸ ਤੋਂ ਸਤਿਗੁਰੂ ਜੀ ਦੇ ਜੀਵਨ ਢੰਗ ਦਾ, ਓਹਨਾਂ ਦੇ ਸੁਭਾਉ ਅਤੇ ਤੋਰ ਤਰੀਕਿਆਂ ਦਾ ਵੀ ਕੁਛ ਅੰਦਾਜ਼ ਹੋਣਾ ਰਹਿੰਦਾ ਹੋਵੇਗਾ। ਐਸੀ ਮੈਨੂੰ ਆਸ ਹੈ।

ਮੈਂ ਨਾ ਤਾਂ ਵਧੀਆ ਸਿਖ ਹਾਂ ਤੇ ਨਾ ਹੀ ਅਧਿਆਤ-ਮਿਕ ਖੇਤਰ ਦਾ ਜਾਣਕਾਰ, ਮੈਨੂੰ ਤਾਂ ਇਕ ਅਵਸਰ ਮਿਲ ਰਿਹਾ ਹੈ, ਗੁਰੂ ਘਰ ਦੇ ਕੇਂਦਰ ਅਤੇ ਸਿਖਾਂ ਬਾਰੇ ਕੁਛ ਨ ਕੁਛ ਇਕਤਰ ਕਰਨ ਦਾ, ਜੋ ਇਸ ਦਾ ਲਾਭ ਲੈ ਰਿਹਾ ਹਾਂ।

ਭਾਵੇਂ ਮੈਂ ਆਪਣੇ ਆਪ ਨੂੰ ਧਰਮ ਖੇਤਰ ਨਾਲ ਜੋੜ ਕੇ ਚਲਦਾ ਹਾਂ, ਪਰ ਅਧਿਆਤਮਕ ਖੇਤਰ ਦੀ ਪਕੜ ਮੇਰੀ ਉੱਕਾ ਨਹੀਂ। ਇਸ ਲਈ ਕੁਦਰਤੀ ਹੈ ਕਿ ਗੁਰੂ ਵਿਅਕਤੀ ਦੇ ਅਨੇਕਾਂ ਦੈਵੀ ਪਾਸੇ ਮੇਰੀ ਕਲਮ ਛੂਹ ਹੀ ਨ ਸਕੇ। ਅਧਿਆਤ-ਮਕ ਮੰਡਲਾਂ ਵਾਲੇ ਸਿਖ ਸਾਧ ਵੀ ਮੇਰੀ ਸੰਗਤ ਦਾ ਭਾਗ ਨਹੀਂ। ਮੈਂ ਜਿਨ੍ਹਾਂ ਗੱਲਾਂ ਨੂੰ ਆਪਣੀ ਬੁੱਧੀ ਅਨੁਸਾਰ ਨੋਟ ਕਰਨ ਯੋਗ ਸਮਝਦਾ ਹਾਂ, ਉਵੇਂ ਲਿਖਦਾ ਹਾਂ।

ਮੈਂ ਸਤਿਗੁਰੂ ਜੀ ਦੇ ਹਜ਼ੂਰੀ ਜਥੇ ਦਾ ਮੈਂਬਰ ਵੀ ਨਹੀਂ ਕਿ ਜੋ ਕੁਝ ਗੁਰੂ ਕੇ ਕੇਂਦਰ ਵਿਚ ਹੁੰਦਾ ਹੋਵੇ ਉਸ ਸਭ ਬਾਰੇ ਦਾ ਮੈਨੂੰ ਪਤਾ ਹੋਵੇ। ਉਹਨਾਂ ਨਾਲ ਦੌਰਿਆਂ ਵਿਚ ਵੀ ਲਗਾ-ਤਾਰ ਨਹੀਂ ਰਹਿੰਦਾ ਕਿ ਉਹਨਾਂ ਦਾ ਸਾਰਾ ਕਰਮ ਖੇਤਰ ਮੇਰੀ ਪਕੜ ਵਿਚ ਹੋਵੇ। ਮੈਨੂੰ ਉਦੋਂ ਹੀ ਆਪ ਜੀ ਦੀ ਥੋੜ੍ਹੀ ਜਿਹੀ ਝਲਕ ਮਿਲਦੀ ਹੈ ਜਦੋਂ ਆਪ ਦਿੱਲੀ ਵਿਖੇ ਦਰਸ਼ਨ ਦੇਣ ਜਾਂ ਕਿਸੇ ਖਾਸ ਫੰਕਸ਼ਨ ਦੇ ਮੌਕੇ ਮੈਨੂੰ ਬੁਲਾ ਲਿਆ ਜਾਵੇ। ਉਂਜ ਮੇਰੀ ਕੋਸ਼ਿਸ਼ ਰਹਿੰਦੀ ਹੈ ਕਿ ਜਦੋਂ ਵੀ ਤੇ ਜਿਥੋਂ ਵੀ ਮੈਨੂੰ ਸ੍ਰੀ ਸਤਿਗੁਰੂ ਜੀ ਬਾਰੇ, ਨਾਮਧਾਰੀ ਸਮਾਜ ਬਾਰੇ, ਵਾਕਿਆਤ ਪ੍ਰਾਪਤ ਹੋ ਜਾਣ ਉਹ ਜ਼ਰੂਰ ਮੇਰੇ ਲਿਖਤੀ ਖਜ਼ਾਨੇ ਵਿਚ ਜਮ੍ਹਾਂ ਹੁੰਦੇ ਰਹਿਣ।

ਸਤਿਗੁਰੂ ਜੀ ਨੇ ਮੈਨੂੰ, ਮੇਰੇ ਕੰਮ ਦੀ ਰਫ਼ਤਾਰ ਵੇਖ ਜਾਂ ਮੇਰੀ ਹਿੰਮਤ ਵੇਖ ਬਚਨ ਕੀਤੇ ਸੀ" ਕਵੀ ਜੀ ਅਜੇ ਵੀਹ ਸਾਲ ਹੋਰ ਜਵਾਨ ਰਹਿਣੇ ਚਾਹੀਦੇ ਸਨ। ਅਤੇ ਮੈਂ ਸਮਝਦਾ ਹਾਂ ਕਿ ੨੦ ਹੋਰ ਸਾਲ ਮੈਂ ਜੁਆਨਾਂ ਵਾਂਗ ਲਿਖ ਤਾਂ ਸਕਾਂਗਾ ਹੀ। ਅੱਜ ਦੀ ਮੇਰੀ ਸਿਹਤ ਤੇ ਸਮਰਥਾ ਮੈਨੂੰ ਐਸਾ ਦਾਵਾ ਕਰਨ ਲਈ ਉਤਸ਼ਾਹਤ ਕਰਦੀ ਹੈ।

ਮੈਨੂੰ "ਬੀਤੇ ਦੀਆਂ ਪੈੜਾਂ" ਦਾ ਇਹ ਲਾਭ ਜ਼ਰੂਰ ਹੋਇਆ ਹੈ ਕਿ ਮੈਂ ਬੁਢਾਪੇ ਦੀ ਦੇਹਲੀ ਤੇ ਬੈਠਾ ਹੋਇਆ ਵੀ ਆਪਣੀ ਯਾਦਦਾਸ਼ਤ ਤੇ ਲਿਖਣ-ਸ਼ਕਤੀ ਤੋਂ ਕੰਮ ਲੈ ਰਿਹਾ ਹਾਂ, ਇਸ ਨਾਲ ਸਤਿਗੁਰੂ ਜੀ ਵੀ ਮੈਨੂੰ ਕੰਮ ਦਾ ਬੰਦਾ ਸਮਝਦੇ ਕਈ ਮੇਰੀ ਦਿਲਚਸਪੀ ਦੇ ਅਵਸਰ ਪ੍ਰਦਾਨ ਕਰ ਦਿੰਦੇ ਹਨ।

ਮੇਰੀ ਕੋਸ਼ਿਸ਼ ਰਹਿੰਦੀ ਹੈ ਸਤਿਗੁਰੂ ਜੀ ਦਾ ਜ਼ਿਕਰ ਤਾਂ ਹੁੰਦਾ ਹੀ ਹੈ ਪਰ ਵੱਧ ਤੋਂ ਵੱਧ ਸਿਖਾਂ ਦੇ ਨਾਮ ਵੀ ਜੀਵਨ ਕਥਾ ਦਾ ਸ਼ਿੰਗਾਰ ਬਣਨ। ਕਿਉਂਕਿ ਸਤਿਗੁਰੂ ਵੀ ਸਿਖਾਂ ਨਾਲ ਸੋਭਦੇ ਹਨ ਤੇ ਸਿਖਾਂ ਦਾ ਜ਼ਿਕਰ ਵੀ ਸਤਿਗੁਰੂ ਨਾਲ ਵੱਧ ਤੋਂ ਵੱਧ ਆਵੇ ਤਾਂ ਹੀ ਚੰਗਾ ਲਗੇਗਾ।

ਸਤਿਗੁਰਾਂ ਅਤੇ ਸਿਖਾਂ ਦੀ ਪਰਸਪਰ ਸਾਂਝ ਨੂੰ ਅੰਕ ਸਕਾਂ ਮੈਂ ਇਸ ਯੋਗ ਆਪਣੇ ਆਪ ਨੂੰ ਨਹੀਂ ਸਮਝਦਾ। ਨਾ ਸਤਿਗੁਰੂ ਹੀ ਮੇਰੀ ਪਕੜ ਦਾ ਹਿੱਸਾ ਹਨ ਤੇ ਨਾ ਸਿਖਾਂ ਦੇ ਪ੍ਰੇਮ ਦੀ ਗਹਿਰਾਈ ਤੱਕ ਹੀ ਮੈਂ ਜਾ ਸਕਦਾ ਹਾਂ ਮੈਂ ਤਾਂ ਕੇਵਲ ਕੁਝ ਪਲ ਸੰਭਾਲਣ ਦੀ ਕੋਸ਼ਿਸ਼ ਕਰਦਾ ਹਾਂ। ਮੇਰੀ ਲਿਖਤ ਇਤਿ-ਹਾਸ ਤਾਂ ਨਹੀਂ ਪਰ ਇਤਹਾਸ ਤੋਂ ਘੱਟ ਵੀ ਕਿਸੇ ਤਰਾਂ ਨਹੀਂ। ਸਤਿਗੁਰਾਂ ਨਾਲ ਸਬੰਧਤ ਹਰ ਵਿਸ਼ੇ ਦੀ ਸਮੱਗਰੀ ਜ਼ਰੂਰ ਮੁਹਈਆ ਕਰ ਸਕਦੀ ਹੈ।

ਭਾਵੇਂ ਕਿੰਨੇ ਸਫੇ ਲਿਖ ਲਏ ਨੇ ਪਰ ਦੱਸਣ ਵਾਲੀਆਂ ਕਈ ਗੱਲਾਂ ਫਿਰ ਵੀ ਅਦੱਸ ਰਹਿ ਗਈਆਂ ਹਨ। ਏਥੇ ਮੈਨੂੰ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਅਧਿਆਪਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰੰਥ "ਸਤਿਗੁਰੂ ਬਿਲਾਸ" ਦੀਆਂ ਦੋ ਤੁਕਾਂ ਯਾਦ ਆ ਰਹੀਆਂ ਹਨ। ਉਹ ਹੀ ਮੇਰੇ ਭਾਵ ਨੂੰ ਕੁੱਜੇ ਬੰਦ ਕਰਦੀਆਂ ਹਨ:

ਗੁਰ ਕਾ ਜਸ ਹੈ ਸੈਲ ਨਿਥਾਤੇ ।
ਹਉਂ ਚੀਂਟੀ ਕਿਆ ਚੜਹੋਂ ਤਾਂਤੇ ।

× × ×

ਨਾਲ ਲਗਦਿਆਂ ਦੋ ਅੱਖਰ "ਵਰਿਆਮ" ਬਾਰੇ ਵੀ। ਵਰਿਆਮ ਸੰਪਾਦਕ ਸ. ਜਗਦੀਸ਼ ਸਿੰਘ ਗੁਣਕਾਰੀ ਵਿਅਕਤੀ ਹੈ। ਇਹ ਸੇਹਰਾ ਉਸੇ ਦੇ ਸਿਰ ਹੈ ਕਿ ਪਾਠਕਾਂ ਤਕ ਇਹ ਗੁਰ-ਕਥਾ ਹਰ ਮਹੀਨੇ ਪਹੁੰਚਦੀ ਰਹਿੰਦੀ ਹੈ। ਇਸ ਨੇ ਮੇਰੀ ਨਿਜੀ ਡਾਇਰੀ ਦੇ ੧੯੫੭-੧੯੫੮ ਦੇ ਵਰਕੇ ਵੇਖੇ ਤਾਂ ਕਹਿਣ ਲਗਾ: ਇਹ ਜ਼ਰੂਰ ਹੀ ਛਪਣਾ ਚਾਹੀਦਾ ਹੈ। ਬੜਾ ਕੀਮਤੀ ਮਸਾਲਾ ਹੈ ਅਤੇ ਉਸਨੇ ਹਰ ਮਹੀਨੇ ਮੇਰੇ ਕੋਲੋਂ ੧੬ ਸਫਿਆਂ ਦਾ ਮੈਟਰ ਮੰਗਿਆ। ਅਤੇ ਅਜ ਜਦੋਂ ਲਗਾਤਾਰ ੫ ਸਾਲ ਦਾ ਸਫਰ ਕਰ ਆਏ ਹਾਂ ਪਾਠਕ ਜੱਜ ਸਕਦੇ ਹਨ ਕਿ ਕਿੰਨਾ ਕੁਝ ਯਾਦ ਖਜ਼ਾਨੇ ਵਿਚ ਜਮਾ ਹੋ ਗਿਆ ਹੈ। ਜਗਦੀਸ਼ ਸਿੰਘ ਨੇ ਹਰ ਔਖੀ ਸੌਖੀ ਘੜੀ ਵਿਚ "ਵਰਿਆਮ" ਨੂੰ ਵਰਿਆਮ ਬਣ ਕੇ ਨੱਚਿਆ ਹੈ ਅਤੇ ਅਜ ਨਵੇਂ ਸਾਲ ਦੇ ਪਰਵੇਸ਼ ਦੇ ਪਾਸ ਖੜਾ ਹੈ। ਮੈਂ ਤਾਂ ਕੇਵਲ ਲਿਖਣ ਵਾਲਾ ਹੀ ਸਾਂ ਪਰ ਪਾਠਕਾਂ ਤਕ ਇਸ ਸਮਗਰੀ ਨੂੰ ਪੁਚਾਣ ਦਾ ਸ੍ਰੇਅ ਜਗਦੀਸ਼ ਸਿੰਘ ਨੂੰ ਹੀ ਹੈ।

ਪ੍ਰੀਤਮ ਸਿੰਘ ਕਵੀ
੪.੬.੧੯੮੩. (ਚਾ)



ਨਾਮਧਾਰੀ ਹਾਕੀ ਟੀਮ ਸ੍ਰੀ ਜੀਵਨ ਨਗਰ ਜਿਸ ਨੇ ਆਲ ਇੰਡੀਆ ਸੁਰਜੀਤ ਸਿੰਘ ਯਾਦਗਾਰੀ ਟੂਰਨਾਮੈਂਟ ਜਲੰਧਰ ਵਿਚ ਸ਼ਾਨਦਾਰ ਖੇਡ ਨਾਲ ਦਰਸ਼ਕਾਂ ਦਾ ਮਨ ਮੋਹਿਆ। ਬਿਹਾਰ ਪੁਲੀਸ, ਜੇ.ਸੀ.ਟੀ. ਫਗਵਾੜਾ ਅਤੇ ਫੌਜ ਦੀ ਪੱਛਮੀ ਕਮਾਂਡ ਨੂੰ ਹਰਾ ਕੇ ਸੈਮੀ-ਫਾਈਨਲ ਤਕ ਪਹੁੰਚ ਪ੍ਰਾਪਤ ਕਰ ਲਈ।

## ਵਰਿਆਮ ਨੂੰ ਸਹਿਯੋਗ

**ਸ: ਸੁਦਾਗਰ ਸਿੰਘ ਕਾਲੀ ਨਗਰ ਦਿੱਲੀ :—** ਸੰਤ ਬਲਵੰਤ ਸਿੰਘ ਜੀ ਕਾਲੀ ਨਗਰ ਦੇ ਵੀਰ ਸ: ਸੁਦਾਗਰ ਸਿੰਘ ਜੀ ਨੇ ਨਵੇਂ ਮਕਾਨ ਦਾ ਨੀਂਹ ਪੱਥਰ ਰੱਖਣ ਸਮੇਂ ਵਰਿਆਮ ਵਾਸਤੇ ਇਕ ਸੌ ਰੁਪਏ ਭੇਜੇ ਹਨ ਬਦਸਤ ਸ: ਸੁਖਦੇਵ ਸਿੰਘ।

**ਸ: ਮਹਿੰਦਰ ਸਿੰਘ ਕਾਲੀ ਨਗਰ ਦਿੱਲੀ :—** ਨੇ ਵਰਿਆਮ ਨੂੰ ਸਹਿਯੋਗ ਵਜੋਂ ਇਕ ਸੌ ਰੁਪਏ ਭੇਜੇ ਹਨ।

**ਸ: ਰਮਨੀਕ ਸਿੰਘ ਦਿੱਲੀ :—** ਟੈਲੀਵੀਜ਼ਨ ਸਰਵਿਸ ਸੈਂਟਰ ਕਰੋਲ ਬਾਗ ਦਿੱਲੀ ਵਾਲੇ ਸ: ਰਮਨੀਕ ਸਿੰਘ ਜੀ ਨੇ ਆਪਣੇ ਘਰ ਨਾਮ ਸਿਮਰਨ ਦੀ ਚਾਲੀ ਕਰਵਾਈ। ਇਸ ਅਵਸਰ ਤੇ ਇੱਕੀ ਰੁਪਏ ਵਰਿਆਮ ਨੂੰ ਸਹਿਯੋਗ ਵਜੋਂ ਭੇਜੇ ਬਦਸਤ ਸੰਤ ਰਵੇਲ ਸਿੰਘ ਸੰਤ ਸਤਿਨਾਮ ਸਿੰਘ ਜੀ।

**ਜਥੇਦਾਰ ਸੇਵਾ ਸਿੰਘ ਮਲਿਆਂ ਵਾਲੇ :—** ਨੇ ਆਪਣੇ ਗ੍ਰਹਿ ਰਮੇਸ਼ ਨਗਰ ਨਵੀਂ ਦਿੱਲੀ ਵਿਚ ਆਪਣੇ ਸਵਰਗੀ ਮਾਤਾ ਅਤੇ ਪਿਤਾ ਜੀ ਦੀ ਯਾਦ ਵਿਚ ਪਾਠ ਦਾ ਭੋਗ ਪਵਾਇਆ। ਵਰਿਆਮ ਵਾਸਤੇ ਵੀਹ ਰੁਪਏ ਬਦਸਤ ਸੰਤ ਸਤਿਨਾਮ ਸਿੰਘ ਜੀ ਸਹਿਯੋਗ ਵਜੋਂ ਭੇਜੇ ਹਨ।

**ਸ: ਨਰਿੰਦਰ ਸਿੰਘ ਸੁਦਰਸ਼ਨ ਪਾਰਕ :—** ਨਵੀਂ ਦਿੱਲੀ ਵਾਲਿਆਂ ਦੀ ਸਪੁੱਤਰੀ ਦਾ ਅਨੰਦ ਕਾਰਜ ਸ: ਦਲੀਪ ਸਿੰਘ ਸੰਗੀ ਦੇ ਸਪੁੱਤਰ ਨਾਲ ਪਿਛਲੇ ਦਿਨੀਂ ਹੋਇਆ। ਇਸ ਖੁਸ਼ੀ ਵਿਚ ਸ: ਨਰਿੰਦਰ ਸਿੰਘ ਜੀ ਨੇ ਗਿਆਰਾਂ ਰੁਪਏ ਵਰਿਆਮ ਵਾਸਤੇ ਸਹਿਯੋਗ ਭੇਜਦੇ ਹਨ।

**ਸ: ਜੁਗਿੰਦਰ ਸਿੰਘ ਜੀ ਹਰੀ ਨਗਰ ਦਿੱਲੀ :—** ਜੰਨਲ ਇਲੈਕਟ੍ਰਿਕ ਕੰਪਨੀ ਮਾਲਕ ਪੁਤਰੀ ਸਤਿਗੁਰ ਰਾਮ ਸਿੰਘ



ਮਾਰਗ ਨਵੀਂ ਦਿੱਲੀ ਵਾਲੇ ਸ: ਜੁਗਿੰਦਰ ਸਿੰਘ ਜੀ ਵਰਿਆਮ ਦੇ ਪੁਰਾਣੇ ਸਹਿਯੋਗੀ ਹਨ। ਆਪਣੇ ਪੋਤਰੇ ਸ: ਅਰਸ਼ਦੀਪ ਸਿੰਘ (ਸਪੁਤਰ ਸ: ਗੁਰਮੀਤ ਸਿੰਘ) ਦੇ ਧਮਾਨ (੩੧.੫.੮੬) ਸਮੇਂ ਵਰਿਆਮ ਵਾਸਤੇ ਇਕ ਸੌ ਰੁਪਏ ਭੇਜਦੇ ਹਨ। ਜਿਸ ਸਮੇਂ ਪਾਠ ਦਾ ਭੋਗ ਪਾਇਆ ਗਿਆ, ਸੰਤ ਜੀਵਨ ਸਿੰਘ ਜੀ ਦੇ ਜਥੇ ਦਾ ਦੀਵਾਨ ਸਜਿਆ ਅਤੇ ਲੰਗਰ ਵੰਡਿਆ।

**ਸ: ਦਲੀਪ ਸਿੰਘ 'ਫੌਜੀ' ਦਿੱਲੀ :—**ਅਪਣੇ ਸਪੁਤਰ ਦੇ ਅਨੰਦ-ਕਾਰਜ ਦੀ ਖੁਸ਼ੀ ਵਿਚ ਗਿਆਰਾਂ ਰੁਪਏ ਸਹਿਯੋਗ ਭੇਜਿਆ ਹੈ ਰਾਹੀਂ ਸੰਤ ਸਤਿਨਾਮ ਸਿੰਘ ਜੀ।

**ਸੰਤ ਹਰਭਜਨ ਸਿੰਘ ਲਧਿਆਣਾ** ਦੇ ਛੋਟੇ ਵੀਰ ਸ: ਗੁਰਬਖਸ਼ੀਸ਼ ਸਿੰਘ (ਸਪੁਤਰ ਸ: ਸਰਦਾਰ ਸਿੰਘ ਜੀ) ਦੇ ਘਰ ੧੫ ਅਗਸਤ ੧੯੮੬ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸਪੁੱਤਰੀ ਨੇ ਜਨਮ ਲਿਆ। ਇਸ ਖੁਸ਼ੀ ਵਿਚ ਵਰਿਆਮ ਵਾਸਤੇ ਇਕਵੰਜਾ ਰੁਪਏ ਸਹਿਯੋਗ ਭੇਜਦੇ ਹਨ।

**ਸੰਤ ਤਰਲੋਕ ਸਿੰਘ ਗਦਾਈਪੁਰ** ਨੇ ਅਪਣੇ ਗ੍ਰਹਿ ਵਿਖੇ ਪਾਠ-ਵਰਣੀ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ। ਵਰਿਆਮ ਵਾਸਤੇ ਇਸ ਸਮੇਂ ੨੧ ਰੁਪਏ ਸਹਿਯੋਗ ਭੇਜਿਆ ਬਦਸਤ ਸੰਤ ਬਲਬੀਰ ਸਿੰਘ।

## ਪੁਸਤਕਾਂ ਤੇ ਛੋਟ

ਨਾਮਧਾਰੀ ਦਰਬਾਰ ਵਲੋਂ ਹੇਠ ਲਿਖੀਆਂ ਪੁਸਤਕਾਂ ਤੇ ੪-੧੧-੧੯੮੬ ਤਕ ਵਿਸ਼ੇਸ਼ ਛੋਟ ਦਿਤੀ ਜਾ ਰਹੀ ਹੈ। ਸਾਧ ਸੰਗਤ ਛੇਤੀ ਹੀ ਅਪਣੇ ਆਰਡਰ ਭੇਜਕੇ ਪੁਸਤਕਾਂ ਪ੍ਰਾਪਤ ਕਰੇ। ਡਾਕ ਰਾਹੀਂ ਆਰਡਰ, ਮਨੀਆਰਡਰ ਜਾਂ ਨਕਦ ਕਿਸੇ ਰਾਹੀਂ ਰਕਮ ਭੇਜਣ ਤੋਂ ਬਾਦ ਪੁਸਤਕਾਂ ਭੇਜੀਆਂ ਜਾਣਗੀਆਂ।

ਅਸੂ ਦੇ ਮੇਲੇ ਸ੍ਰੀ ਭੈਣੀ ਸਾਹਿਬ ਅਤੇ ਦੀਵਾਲੀ ਮੇਲੇ ਤੇ ਨਾਮਧਾਰੀ ਸਟੋਰ ਦੇ ਸਟਾਲ ਤੋਂ ਪ੍ਰਾਪਤ ਹੋ ਸਕਦੀਆਂ ਹਨ।

| | | | |
|---|---|---|---|
| ੧੦੦-੦੦ ਰੁਪਏ ਦੀਆਂ ਪੁਸਤਕਾਂ ਤੇ | | | ੪੦% ਛੋਟ |
| ੫੦-੦੦ | ,, | ,, | ੨੫% ,, |
| ੨੫-੦੦ | ,, | ,, | ੧੫% ,, |

ਪੁਸਤਕਾਂ ਦਾ ਵੇਰਵਾ ਅਤੇ ਮੁਲ

| | | |
|---|---|---|
| (੧) ਪ੍ਰਤਾਪ ਗੁਰੂ (ਗਿ: ਮਿਹਰ ਸਿੰਘ ਜੀ) | ੪੦-੦੦ | ਰੁਪਏ |
| (੨) ਸਤਿਗੁਰੂ ਤਿਸਕਾ ਨਾਉਂ (ਅਮਰ ਭਾਰਤੀ ਜੀ) | ੩੦-੦੦ | ,, |
| (੩) ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਮਹਾਨ ਸਤਿਗੁਰੂ (ਡਾ: ਕਪੂਰ ਜੀ) | ੧੦-੦੦ | ,, |
| (੪) ਸਿਖ ਧਰਮ ਤੇ ਮਾਸ (ਆਲਮ ਜੀ) | ੧੮-੦੦ | ,, |
| (੫) ਸਤਿਗੁਰੂ ਰਾਮ ਸਿੰਘ ਜੀ (ਮਾ: ਨਿਹਾਲ ਸਿੰਘ) | ੧੫-੦੦ | ,, |
| (੬) ਇਸਤਰੀਆਂ ਦਾ ਮੁਕਤੀ ਦਾਤਾ (ਕਵੀ ਜੀ) | ੪-੦੦ | ,, |
| (੭) ਸੂਬਾ ਸਾਹਿਬ ਸਿੰਘ ਜੀ (ਪ੍ਰੀਤਮ ਸਿੰਘ ਕਵੀ) | ੨-੦੦ | ,, |
| (੮) ਸੂਬਾ ਸਾਹਿਬ ਸਿੰਘ ਜੀ (ਹਿੰਦੀ) | ੧-੦੦ | ,, |
| (੯) ਸ਼ੇਰ ਤਟਾਕੇ (ਗੁਰਬਖਸ਼ ਸਿੰਘ) | ੧੮-੦੦ | ,, |
| (੧੦) Kuka Movement (ਜਸਵਿੰਦਰ ਸਿੰਘ) | ੩੫-੦੦ | ,, |
| (੧੧) Kuka of Note in the Punjab (ਜਸਵਿੰਦਰ ਸਿੰਘ) | ੨੦-੦੦ | ,, |
| (੧੨) Namdharis Before and After Independence | ੬੦-੦੦ | ,, |
| (੧੩) ਹੋਲਾ ਮਹਲਾ ਦਿੱਲੀ (Hola Mahalla) | ੫-੦੦ | ,, |
| (੧੪) Enlighteners (ਮਾਸਟਰ ਨਿਹਾਲ ਸਿੰਘ) | ੨-੦੦ | ,, |

ਵਲੋਂ—ਸਤਿਨਾਮ ਸਿੰਘ

**ਨਾਮਧਾਰੀ ਸਟੋਰ ਨਾਮਧਾਰੀ ਧਰਮਸਾਲਾ**
**ਨਾਮਧਾਰੀ ਕਲੋਨੀ ਰਮੇਸ਼ ਨਗਰ**
**ਨਵੀਂ ਦਿੱਲੀ-੧੧੦੦੧੫**



GUARANTEED FOR FIVE YEARS
PRESTIME
PRESSURE COOKER
MFRS.
MAHINDRA INDUSTRIES
RAJINDER NAGAR
INDUSTRIAL AREA
P.O. MOHAN NAGAR
GHAZIABAD-201007 (INDIA)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਰੰਗ ਸੁਖੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS
FOR ALL KINDS, IN ATTRACTIVE AND GUARANTEED FAST COLOURS
WOODEN & STEEL FURNITURE
& PADESTALFAN ETC.**

Phones : Office : 2528411
,, : 2510846
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM Sept.-Oct. 1986
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar—144001.